# ਧਰਮ ਦੀ ਚਾਦਰ


ਗਿਆਨੀ ਜਸਵੰਤ ਸਿੰਘ ਪ੍ਵਾਨਾ

*ਸਾਬਕਾ ਗ੍ਰੰਥੀ ਸ੍ਰੀ ਦਰਬਾਰ ਸਾਹਿਰ, ਸ੍ਰੀ ਅੰਮ੍ਰਿਤਸਰ*


4-3-2011




ਨਿਊ ਬੁੱਕ ਕੰਪਨੀ

ਮਾਈ ਹੀਰਾਂ ਗੇਟ, ਜਲੰਧਰ

# ਤਤਕਰਾ

DHARAM DI CHADAR
by Giani Jaswant Singh Parwana

ਏਸੇ ਕਲਮ ਤੋਂ
- ਧਰਮ ਕਲਾ
- ਧਰਮ ਦੀ ਚਾਦਰ
- ਧਰਮ ਦੀ ਯਾਤਰਾ
- ਗੁਰਪੁਰਬ ਗਾਥਾਵਾਂ
- ਦੋ ਦੀਵੇ ਇਕ ਜੋਤ
- ਮੈ ਤੁਧੁ ਆਗੈ ਅਰਦਾਸਿ
- ਗੁਣੀ ਨਿਧਾਨ ਖਾਲਸਾ
- ਬਹਿਐ ਪੜਿਆ ਪਾਸਿ
- ਬਾਬਾਣੈ ਘਰਿ ਚਾਨਣਿ ਲਹਿਣਾ
- ਜੀਵਨ ਸੰਤ ਪ੍ਰੇਮ ਸਿੰਘ ਮੁਰਾਲੇ ਵਾਲੇ

ਪਹਿਲੀ ਵਾਰ : 1986 ; ਦੂਜੀ ਵਾਰ : 1990 ; ਤੀਜੀ ਵਾਰ : 1996 ; ਚੌਥੀ ਵਾਰ : 2001 ;
ਪੰਜਵੀਂ ਵਾਰ : 2004

ਲੇਖਕ : ਗਿਆਨੀ ਜਸਵੰਤ ਸਿੰਘ ਪ੍ਰਵਾਨਾ
722, ਗੁਰੂ ਤੇਗ ਬਹਾਦਰ ਨਗਰ, ਜਲੰਧਰ। ਫੋਨ : 2272746

ਮੁੱਲ : 85 ਰੁਪਏ

ਪ੍ਰਕਾਸ਼ਕ — ਮਹਿਤਾਬ ਸਿੰਘ,
ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
Ph.: 2280045, 3293190, 2284325
Fax: 0181-2234081
E-mail: contact@newbookcompany.com
Website: www.newbookcompany.com

ਟਾਈਪ ਸੈਟਿੰਗ — ਸਟਾਰ ਪਲੱਸ, ਨਰਾਇਣ ਨਗਰ, ਬਸਤੀ ਸ਼ੇਖ ਰੋਡ, ਜਲੰਧਰ।

ਛਾਪਕ — ਸਰਤਾਜ ਪ੍ਰਿੰਟਿੰਗ ਪ੍ਰੈਸ, ਜੋਸ਼ੀ ਅਸਟੇਟ, ਸੋਢਲ ਰੋਡ, ਜਲੰਧਰ।

# ਪੰਜਵੀਂ ਐਡੀਸ਼ਨ ਛਪਣ ਤੇ

ਪੁਸਤਕ ਧਰਮ ਦੀ ਚਾਦਰ ਸਤਿਗੁਰੂ ਤੇਗ ਬਹਾਦਰ ਸਾਹਿਬ ਦੀ ਉਹ ਰਚਨਾ ਹੈ ਜਿਸਨੂੰ ਹਰ ਗੁਰਸਿੱਖ ਪਿਆਰ ਕਰਦਾ ਹੈ ਤੇ ਇਸ ਬਾਣੀ ਨਾਲ ਸੁਭਾਵਿਕ ਹੀ ਸਾਂਝ ਬਣ ਗਈ ਹੈ। ਉਸਦਾ ਕਾਰਨ ਹੈ ਕਿ ਪਾਠ ਦੀ ਸਮਾਪਤੀ ਤਾਂ ਹਰ ਸਿੱਖ ਸੁਣਦਾ ਹੈ ਜਪੁਜੀ ਆਦਿ ਵਿਚ ਹੋਣ ਕਰਕੇ ਇਹ ਸਲੋਕ ਦੋਹਰੇ ਅੰਤ ਵਿਚ ਹੋਣ ਕਰਕੇ। ਹਰ ਮਾਈ ਭਾਈ ਸੁਣਦਾ ਹੈ ਤੇ ਸੁਣ ਸੁਣ ਕੇ ਯਾਦ ਹੋ ਜਾਂਦੇ ਹਨ।ਇਹ ਪੁਸਤਕ ਮੇਰੀ ਲਿਖੀ ਪਹਿਲੀ ਪੁਸਤਕ ਸੀ ਜਿਸਦੀ ਵਿਆਖਿਆ ਸਤਿਗੁਰੂ ਦੀਆਂ ਅਸੀਸਾਂ ਸਦਕਾ ਜਿਵੇਂ ਜਿਵੇਂ ਬੁਧ ਵਿਚ ਉਸਨੇ ਪ੍ਰਵਾਸ ਕੀਤਾ ਉਹ ਲਿਖੀ ਗਈ। ਇਸ ਪੁਸਤਕ ਨੂੰ ਮੈਂ ਸਤਿਗੁਰਾਂ ਵਲੋਂ ਅਸੀਸ ਤੇ ਵਰਦਾਨ ਮੰਨਦਾ ਹਾਂ। ਇਸ ਤੋਂ ਬਾਅਦ ਹੁਣ ਤੱਕ 10 ਪੁਸਤਕਾਂ ਹੋਰ ਲਿਖਤ ਵਿਚ ਆਈਆਂ ਹਨ। 11 ਪੁਸਤਕਾਂ ਲਿਖ ਕੇ ਮੈਨੂੰ ਜੋ ਮਾਨਸਿਕ ਸੰਤੁਸ਼ਟੀ ਮਿਲੀ ਹੈ ਉਹ ਮੈਂ ਬਿਆਨ ਨਹੀਂ ਕਰ ਸਕਦਾ। ਜਿੱਥੇ ਗੁਰੂ ਪਾਤਸ਼ਾਹ ਤੇ ਉਸਦੀਆਂ ਸੰਗਤਾਂ ਦਾ ਮੈਂ ਹਾਰਦਿਕ ਸ਼ੁਕਰ ਗੁਜ਼ਾਰ ਹਾਂ, ਉਥੇ ਨਿਊ ਬੁੱਕ ਕੰਪਨੀ ਦਾ ਵੀ ਮੈਂ ਧੰਨਵਾਦੀ ਹਾਂ ਜੋ ਪੁਸਤਕ ਨੂੰ ਸਵਾਰ ਕੇ ਸੰਗਤਾਂ ਤੱਕ ਪਹੁੰਚਾਉਂਦੇ ਹਨ। ਗੁਰੂ ਪੰਥ ਦੀਆਂ ਅਸੀਸਾਂ ਰਹਿਣ ਤਾਂ ਕਲਮ ਚਲਦੀ ਰਹੇਗੀ, ਜੋ ਉਸ ਨੇ ਲਿਖਵਾਇਆ, ਲਿਖਾਂਗਾ, ਪੁਸਤਕ ਦੀ ਪੰਜਵੀਂ ਐਡੀਸ਼ਨ ਛਪ ਰਹੀ ਹੈ। ਗੁਰਬਾਣੀ ਦੇ ਪ੍ਰੇਮੀ ਪਾਠਕਾਂ ਤੋਂ ਆਸ ਹੈ ਕਿ ਪਹਿਲੇ ਵਾਂਗ ਹੀ ਸਹਿਯੋਗ ਦੇਣਗੇ।

ਦਾਸਰਾ

22-11-04 —ਗਿ: ਜਸਵੰਤ ਸਿੰਘ ਪ੍ਰਵਾਨਾ

# ਤੀਸਰੀ ਐਡੀਸ਼ਨ ਬਾਰੇ

ਸਤਿਗੁਰੂ ਪਾਤਸ਼ਾਹ ਦੀ ਮਿਹਰ ਸਦਕਾ "ਧਰਮ ਦੀ ਚਾਦਰ" ਪੁਸਤਕ ਦੀ ਤੀਸਰੀ ਐਡੀਸ਼ਨ ਨਿਊ ਬੁੱਕ ਕੰਪਨੀ ਛਾਪ ਰਹੀ ਹੈ। ਸਤਿਗੁਰੂ ਦੇ ਸਵਾਰੇ ਪਾਠਕਾਂ ਨੇ ਜੋ ਦਿਲਾਸਾ ਦਾਸ ਨੂੰ ਦਿੱਤਾ ਹੈ ਮੈਂ ਸ਼ੁਕਰ ਗੁਜ਼ਾਰ ਹਾਂ, ਅੱਗੋਂ ਵੀ ਇਹੀ ਆਸ ਰੱਖਦਾ ਹਾਂ। ਸਤਿਕਾਰਯੋਗ ਵੀਰ ਗਿ: ਜਗਜੀਤ ਸਿੰਘ ਜੀ ਸਿਦਕੀ, ਜੋ ਪੰਥ ਪ੍ਰਸਿੱਧ ਵਿਦਵਾਨ ਹਨ ਉਨ੍ਹਾਂ ਦਾ ਸ਼ੁਕਰ ਗੁਜ਼ਾਰ ਹਾਂ ਜਿਨ੍ਹਾਂ ਕਿਤਾਬ ਦੀ ਸੁਧਾਈ ਕੀਤੀ ਹੈ। ਸਤਿਗੁਰੂ ਅੱਗੋਂ ਵੀ ਸਿਰ ਤੇ ਹੱਥ ਰੱਖ ਕੇ ਲਿਖਤੀ ਸੇਵਾ ਲੈਂਦੇ ਰਹਿਣ।

ਸਤਿਗੁਰੂ ਦਾ ਦਾਸਰਾ

24-11-1995 —ਗਿ: ਜਸਵੰਤ ਸਿੰਘ ਪ੍ਰਵਾਨਾ

# ਦੋ ਸ਼ਬਦ

ਗੁਰੂ ਗ੍ਰੰਥ ਸਾਹਿਬ ਅਧਿਆਤਮਕ ਗੁਣ ਦੇ ਇਕ ਮਹਾਨ ਸਾਗਰ ਹਨ ਜਿਸ ਵਿਚ ਧਰਮ ਦੇ ਵਿਭਿੰਨ ਪਹਿਲੂਆਂ ਤੇ ਸੰਪੂਰਨ ਪ੍ਰਕਾਸ਼ ਪਾਇਆ ਗਿਆ ਹੈ। ਸਰੀਰ ਦੇ ਜਿਵੇਂ ਅਨੇਕਾਂ ਅੰਗ ਨੇ ਤੇ ਸਰੀਰ ਦੀ ਅਰੋਗਤਾ ਤਮਾਮ ਅੰਗਾਂ ਦੀ ਅਰੋਗਤਾ ਤੇ ਖੜ੍ਹੀ ਹੈ, ਹੂ-ਬ-ਹੂ ਧਰਮ ਦੇ ਵੀ ਅਨੇਕਾਂ ਹੀ ਅੰਗ ਨੇ। ਕਿਸੇ ਅੰਗ ਦੀ ਕਮਜ਼ੋਰੀ ਵੀ ਧਰਮ ਦੀ ਕਮਜ਼ੋਰੀ ਆਖੀ ਜਾ ਸਕਦੀ ਹੈ।

ਕਿਸੇ ਪੰਥ ਜਾਂ ਗ੍ਰੰਥ ਵਿਚ ਗਿਆਨ ਦੀਆਂ ਕੁਝ ਝਲਕਾਂ ਹੁੰਦੀਆਂ ਨੇ ਲੇਕਿਨ ਉਹ ਝਲਕਾਂ ਪ੍ਰੇਮ ਤੋਂ ਸਖਣੀਆਂ ਹੁੰਦੀਆਂ ਨੇ। ਕਿਧਰੇ ਪ੍ਰੇਮ ਤਾਂ ਠਾਠਾਂ ਮਾਰ ਰਿਹਾ ਹੈ ਪਰ ਉਹ ਹਨੇਰੀ ਗਲੀ ਵਿਚ ਗਿਆਨ ਤੋਂ ਸਖਣਾ ਹੋ ਭਟਕ ਰਿਹਾ ਹੈ। ਕਿਧਰੇ ਦਇਆ, ਸੀਲ, ਸੰਜਮ ਤਾਂ ਹੈ ਪਰ ਗ਼ੈਰਤ, ਦਲੇਰੀ, ਹੌਸਲਾ, ਢਾਰਸ ਇਤਆਦਿਕ ਨਹੀਂ ਹਨ। ਕਿਧਰੇ ਬੈਰਾਗ-ਸਖਣਾ ਗਿਆਨ ਹੈ ਤੇ ਕਿਧਰੇ ਗਿਆਨ-ਹੀਣ ਲੰਗੜਾ ਬੈਰਾਗ ਹੈ।

ਕੁਝ ਧਾਰਮਿਕ ਗ੍ਰੰਥ ਤਾਂ ਮਹਿਜ਼ ਮਿਥਿਹਾਸ ਦੀ ਬੁਨਿਆਦ ਤੇ ਹੀ ਖੜ੍ਹੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸਰਬ ਅੰਗ ਸੰਪੂਰਨ ਸਰਬ ਗੁਣ ਸੰਪੰਨ ਹਨ।

ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਰਚਨਾ ਗਿਆਨ ਬੈਰਾਗ ਤੇ ਦੈਵੀ ਗੁਣਾਂ ਦਾ ਇਕ ਅਦੁੱਤੀ ਸੰਗਮ ਹੈ, ਸਤਿਗੁਰਾਂ ਦੇ ਸਲੋਕ ਤਾਂ ਸਚਖੰਡ ਦਾ ਜੀਨਾ ਹਨ।

ਇਨ੍ਹਾਂ ਅਦੁੱਤੀ ਸਲੋਕਾਂ ਦੀ ਅਦੁੱਤੀ ਵਿਆਖਿਆ ਤੇ ਭਾਵ ਅਰਥ ਪ੍ਰਮਾਣੀਕ ਢੰਗ ਨਾਲ ਸਿੰਘ ਸਾਹਿਬ ਗਿ: ਜਸਵੰਤ ਸਿੰਘ ਜੀ ਪ੍ਰਵਾਨਾ ਨੇ ਇਸ ਪੁਸਤਕ 'ਧਰਮ ਦੀ ਚਾਦਰ' ਵਿਚ ਕੀਤੇ ਹਨ। ਰੱਬੀ ਰਸਕ ਤੇ ਗਿਆਨ ਹਿਤੈਸ਼ੀਆਂ ਲਈ ਇਹ ਪੁਸਤਕ ਵੱਡਮੁੱਲਾ ਖਜ਼ਾਨਾ ਹੈ।

ਆਪ ਜਿਥੇ ਭਾਵ ਪੂਰਤ ਗੁਰਬਾਣੀ ਦੀ ਕਥਾ ਵਿਆਖਿਆ ਕਰਦੇ ਹਨ ਉਸੇ ਤਰ੍ਹਾਂ ਲੇਖਣੀ ਦੀ ਦੁਨੀਆਂ ਵਿਚ ਵੀ ਆਪਣੀ ਮਿਸਾਲ ਆਪ ਹਨ।

ਉਮੀਦ ਹੈ ਪਾਠਕਾਂ ਨੂੰ ਇਸ ਪੁਸਤਕ ਤੋਂ ਦੈਵੀ ਗਿਆਨ ਤੇ ਬੈਰਾਗੀ ਝਲਕਾਂ ਦੀ ਪ੍ਰੇਰਨਾ ਮਿਲੇਗੀ।

—ਗਿਆਨੀ ਸੰਤ ਸਿੰਘ 'ਮਸਕੀਨ'

ਸੀਸ ਗਰਾਂ, ਅਲਵਰ (ਰਾਜਿਸਥਾਨ)

ੴ ਸਤਿਗੁਰ ਪ੍ਰਸਾਦਿ ॥

ਪ੍ਰਮਾਤਮਾ ਇਕ ਹੈ, ਸਦਾ ਇਕ ਰਸ ਰਹਿੰਦਾ ਹੈ, ਸਤਿਗੁਰ ਦੀ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ ।

## ਸਲੋਕ ਮਹਲਾ ੯

ਇਹ ਸਲੋਕ ਧੰਨ ਗੁਰੂ ਤੇਗ ਬਹਾਦਰ ਜੀ ਦੇ ਉਚਾਰੇ ਹਨ ।

੧

***ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ॥***
***ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨ ॥੧॥***

**ਪਦ ਅਰਥ :** **ਗੁਨ ਗੋਬਿੰਦ** = ਪ੍ਰਮਾਤਮਾ ਦੇ ਗੁਣ । **ਅਕਾਰਥ** = ਵਿਅਰਥ। **ਕੀਨ** = ਕੀਤਾ ਹੈ । **ਜਿਹ ਬਿਧਿ** = ਜਿਸ ਤਰ੍ਹਾਂ । **ਜਲ ਕਉ** = ਪਾਣੀ ਨੂੰ । **ਮੀਨ** = ਮੱਛੀ ।

**ਅਰਥ :** ਹੇ ਮਨ ! ਤੂੰ ਗੋਬਿੰਦ ਦੇ ਗੁਣ ਨਹੀਂ ਗਾਏ, ਤੂੰ ਮਨੁੱਖਾ ਜਨਮ ਅਜਾਈਂ ਹੀ ਗੁਆ ਲਿਆ ਹੈ, ਨਾਨਕ ਕਹਿੰਦਾ ਹੈ ਕਿ ਹੇ ਮਨ ! ਪ੍ਰਮਾਤਮਾ ਦੀ ਭਗਤੀ ਸਿਮਰਨ ਇਸ ਤਾਂਘ ਤੜਪ ਨਾਲ ਕਰ, ਜਿਵੇਂ ਮੱਛੀ ਪਾਣੀ ਨੂੰ ਚਾਹੁੰਦੀ ਹੈ ।

**ਭਾਵ ਅਰਥ :** ਜਿਵੇਂ ਬਾਹਰ ਦੀ ਦੁਨੀਆਂ ਵਿਚ ਇਕ ਨਿਯਮ ਹੈ ਕਿ ਅਸੀਂ ਸੂਰਜ ਦੀ ਰੋਸ਼ਨੀ ਵਿਚ ਕੁਝ ਵੇਖਦੇ ਹਾਂ, ਸੂਰਜ ਵੱਲ ਨਹੀਂ ਵੇਖਦੇ । ਜੇ ਕੋਈ ਜ਼ਿੱਦੀ ਮਨੁੱਖ ਇਹ ਜ਼ਿੱਦ ਕਰੇ ਕਿ ਮੈਂ ਸੂਰਜ ਵੱਲ ਹੀ ਵੇਖਾਂਗਾ ਤਾਂ ਉਹ ਯਕੀਨਨ ਹੀ ਆਪਣੀਆਂ ਅੱਖਾਂ ਗੁਆ ਬੈਠੇਗਾ । ਐਸੇ ਅਨੇਕਾਂ ਬੰਦੇ ਅੰਨ੍ਹੇ ਹੋ ਗਏ ਹਨ ਜੋ ਸੂਰਜ ਤੇ ਤ੍ਰਾਟਿਕ ਕਰ ਰਹੇ ਸਨ । ਇਸੇ ਤਰ੍ਹਾਂ ਧਾਰਮਿਕ ਦੁਨੀਆਂ ਵਿਚ ਇਕ ਨਿਯਮ ਹੈ ਕਿ ਸਿੱਧਾ ਪ੍ਰਮਾਤਮਾ ਨੂੰ ਨਹੀਂ ਵੇਖਣਾ, ਬਲਕਿ ਉਸਦੇ ਗੁਣਾਂ ਰਾਹੀਂ ਉਸ ਨਾਲ ਸੰਬੰਧ ਬਣਾਉਣਾ ਹੈ । ਸਿੱਧਾ ਵੇਖਣ ਵਾਲੇ ਆਪਣਾ ਦਿਮਾਗ਼ੀ ਸੰਤੁਲਨ ਗੁਆ ਬੈਠੇ ਤੇ ਉਮਰ ਭਰ ਪਾਗਲਾਂ ਦੀ ਤਰ੍ਹਾਂ ਫਿਰਦੇ ਰਹੇ। ਮੂਸਾ ਨੂੰ ਪ੍ਰਮਾਤਮਾ ਨੇ ਕਿਹਾ ਸੀ, ਐ ਮੂਸਾ ! 'ਤੂੰ ਵੇਖਣ ਦੀ ਜ਼ਿੱਦ ਨਾ ਕਰ, ਸਿਰਫ਼ ਮੇਰੀ ਗੱਲ ਤੇ ਹੀ ਭਰੋਸਾ ਕਰ ।' ਪਰ ਮੂਸਾ ਨੇ ਜ਼ਿੱਦ ਕੀਤੀ, ਫਲਸਰੂਪ

ਉਸ ਦੀਆਂ ਅੱਖਾਂ ਚੁੰਧਿਆ ਗਈਆਂ ਅਤੇ ਕੋਹਤੂਰ ਪਹਾੜ ਸੜ ਕੇ ਸੁਆਹ ਬਣ ਗਿਆ । ਇਹ ਕਹਾਣੀ ਪ੍ਰਗਟ ਕਰਦੀ ਹੈ ਕਿ ਪ੍ਰਮਾਤਮਾ ਸਾਡੀ ਬੁੱਧ ਵਿਚ ਕੈਦ ਨਹੀਂ ਹੋ ਸਕਦਾ । ਉਹ ਸਾਡੇ ਲਈ ਸਿਫ਼ਤ ਸਲਾਹ ਵਿਚ ਹੈ, ਕੀਰਤੀ ਵਿਚ ਹੈ, ਗੁਣ ਗਾਉਣ ਵਿਚ ਹੈ ।

*ਜਿਨਿ ਸੇਵਿਆ ਤਿਨਿ ਪਾਇਆ ਮਾਨੁ ।*
*ਨਾਨਕ ਗਾਵੀਐ ਗੁਣੀ ਨਿਧਾਨੁ ॥* (ਜਪੁਜੀ ਪੰਨਾ ੨)

ਗੁਰੂ ਤੇਗ ਬਹਾਦਰ ਜੀ ਦੀ ਬੰਦਗੀ ਕੀ ਹੈ ? ਪ੍ਰਮਾਤਮਾ ਦੇ ਗੁਣ ਗਾਉਣੇ ਹਨ। ਇਹ ਗੁਣ ਗਾਉਣ ਤੋਂ ਬਿਨਾਂ ਸਾਰਾ ਜਨਮ ਹੀ ਵਿਅਰਥ ਹੋ ਜਾਇਗਾ । ਉਨ੍ਹਾਂ ਕੁਝ ਜ਼ੁੰਮੇਵਾਰੀ ਮਨੁੱਖ ਤੇ ਵੀ ਸੁੱਟੀ ਹੈ ਕਿ ਤੂੰ ਗੁਣ ਨਹੀਂ ਗਾਏ । ਇਹ ਵੀ ਠੀਕ ਹੈ ਕਿ ਮਨੁੱਖ ਪਰ–ਵਸ ਹੈ, ਪਰਤੰਤ੍ਰ ਹੈ । ਪਰ ਉਸ ਮਾਲਿਕ ਨੇ ਕੁਝ ਤਾਂ ਸੁਤੰਤਰਤਾ ਦਿੱਤੀ ਹੈ ; ਜਿਵੇਂ ਇਕ ਪੰਛੀ ਨੂੰ ਸੌ ਮੀਟਰ ਡੋਰ ਨਾਲ ਬੰਨ੍ਹ ਦੇਈਏ, ਉਹ ਸੌ ਮੀਟਰ ਉੱਡਣ ਤੱਕ ਤਾਂ ਸੁਤੰਤਰ ਹੈ । ਮਨੁੱਖ ਨੂੰ ਅੱਖਾਂ ਮਿਲੀਆਂ ਹਨ, ਖੁਲ੍ਹੀਆਂ ਰੱਖੇ ਜਾਂ ਬੰਦ, ਸੁਤੰਤਰ ਹੈ । ਹੱਥ ਖੁਲ੍ਹੇ ਰੱਖੇ ਜਾਂ ਬੰਦ, ਜ਼ੁਬਾਨ ਨਾਲ ਬੋਲੇ ਜਾਂ ਚੁੱਪ ਰਹੇ, ਕਿਸੇ ਹੱਦ ਤੱਕ ਸੁਤੰਤਰ ਹੈ । ਹਕੀਕਤ ਇਹ ਹੈ ਕਿ ਅਗਰ ਇਸ ਸੁਤੰਤਰਤਾ ਨੂੰ ਸਹੀ ਅਰਥਾਂ ਵਿਚ ਸਮਝਦਾ ਤਾਂ ਇਹ ਸ਼ਰਾਬੀ ਬਣਨ ਦੀ ਥਾਂ ਅੰਮ੍ਰਿਤਧਾਰੀ ਬਣ ਸਕਦਾ ਸੀ । ਅਗਰ ਇੰਨੀ ਸੁਤੰਤਰਤਾ ਨਾ ਹੁੰਦੀ ਤਾਂ ਗੁਰੂ ਤੇਗ ਬਹਾਦਰ ਜੀ ਇਸ ਨੂੰ ਕਦੀ ਨਾ ਕਹਿੰਦੇ ਕਿ ਤੂੰ ਗੋਬਿੰਦ ਦੇ ਗੁਣ ਕਿਉਂ ਨਹੀਂ ਗਾਏ ।

ਸਾਧਨਾ ਦਾ ਅੰਤ ਹੈ ਕਿ ਪ੍ਰਮਾਤਮਾ ਨੇ ਗਾਉਣ ਦੀ ਸਮਰੱਥਾ ਦਿੱਤੀ ਹੈ, ਉਸ ਦੀ ਕ੍ਰਿਪਾ ਨਾਲ ਗਾਏ ਹਨ । ਪਰ ਸਾਧਨਾ ਦਾ ਅਰੰਭ ਇਥੋਂ ਹੈ ਕਿ ਤੂੰ ਗੁਣ ਗਾਉਣੇ ਸਨ ਗੁਣ ਕਿਉਂ ਨਹੀਂ ਗਾਏ । ਪਹਿਲੋਂ ਆਪਣੀ ਜ਼ੁੰਮੇਵਾਰੀ, ਫਿਰ ਪ੍ਰਮਾਤਮਾ ਦੀ । ਤੁਰਨ ਦੀ ਜ਼ੁੰਮੇਵਾਰੀ ਤੇਰੀ, ਪਹੁੰਚਾਣ ਦੀ ਪ੍ਰਮਾਤਮਾ ਦੀ । ਤੂੰ ਗੁਣ ਗਾ, ਉਸ ਨੂੰ ਵੱਡਾ-ਵੱਡਾ ਕਹਿੰਦਿਆਂ ਆਪ ਵੱਡਾ ਹੋ ਜਾਵੇਂਗਾ ।

*ਗੁਣ ਗਾਵਤ ਤੇਰੀ ਉਤਰਸਿ ਮੈਲੁ ॥*

(ਗਉੜੀ ਸੁਖਮਨੀ, ਪੰਨਾ ੨੮੯)

*ਭਗਤ ਤੇਰੇ ਮਨਿ ਭਾਵਦੇ । ਦਰਿ ਸੋਹਨਿ ਕੀਰਤਿ ਗਾਵਦੇ ॥*

(ਆਸਾ ਦੀ ਵਾਰ, ਪੰਨਾ ੪੬੮)

ਗੁਰਸਿੱਖ ਦੇ ਬਚਨਾਂ ਵਿਚੋਂ ਤਾਂ ਪ੍ਰਮਾਤਮਾ ਦਾ ਜ਼ਿਕਰ ਆਉਂਦਾ ਹੀ ਹੈ, ਇਸ ਦੇ ਕਰਮਾਂ ਵਿਚੋਂ ਵੀ ਪ੍ਰਮਾਤਮਾ ਦੇ ਗੁਣ ਪ੍ਰਗਟ ਹੋਣ ਲੱਗ ਪੈਣਗੇ । ਫਿਰ

ਕਿਰਤ ਅਤੇ ਕੀਰਤੀ ਇਕ ਹੋ ਜਾਣੀ ਹੈ । ਪਰ ਪਹਿਲਾਂ ਗੱਲ ਕੀਰਤੀ ਤੋਂ ਹੀ ਸ਼ੁਰੂ ਹੁੰਦੀ ਹੈ। ਫਿਰ ਧੰਦਾ ਅਤੇ ਧਰਮ ਇਕ ਹੋ ਜਾਣਗੇ, ਫਿਰ ਸੌਦਾ ਅਤੇ ਸੱਚ ਇਕ ਹੋ ਜਾਣਗੇ ।

ਇਹ ਕ਼ੀਰਤੀ ਕਰਨੀ ਕਿਵੇਂ ਹੈ ? ਜਿਵੇਂ ਮੱਛੀ ਪਾਣੀ ਨੂੰ ਯਾਦ ਕਰਦੀ ਹੈ। ਪ੍ਰਮਾਤਮਾ ਦੇ ਗੁਣ ਗਾਉਣੇ ਜੀਵਨ ਦਾ ਅਧਾਰ ਬਣ ਜਾਏ ।

*ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ।*
*ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨਾ ਬਿਸਰਿਓ ਪਾਨੀ ॥*

(ਸੋਰਠਿ ਰਵਿਦਾਸ, ਪੰਨਾ ੬੫੮)

ਕੁਝ ਪਾਣੀ ਦੇ ਜੀਵ ਐਸੇ ਹਨ ਜਿਹੜੇ ਪਾਣੀ ਤੋਂ ਬਿਨਾਂ ਵੀ ਕਾਫ਼ੀ ਸਮਾਂ ਕੱਢ ਜਾਂਦੇ ਹਨ, ਜਿਵੇਂ ਕੱਛੂਕੁੰਮਾ ਪਾਣੀ ਵਿਚ ਵੀ ਰਹਿ ਲੈਂਦਾ ਹੈ ਤੇ ਖੁਸ਼ਕੀ ਉਪਰ ਵੀ । ਪਰ ਮੱਛੀ ਇੰਜ ਨਹੀਂ ਕਰ ਸਕਦੀ, ਤੂੰ ਐਸੀ ਕੀਰਤੀ ਨਹੀਂ ਕਰਨੀ ਕੱਛੂਕੁੰਮੇ ਵਾਲੀ ਕਿ ਮੱਸਿਆ ਸੰਗਰਾਂਦ ਰੱਬ ਯਾਦ ਕਰ ਲਿਆ, ਨਹੀਂ ਤੂੰ ਮੱਛੀ ਵਾਂਗ ਯਾਦ ਕਰਨਾ ਹੈ ।

ਰਹੀਮ ਕਵੀ ਲਿਖਦੇ ਹਨ ਕਿ ਜਦੋਂ ਸਰੋਵਰ ਸੁੱਕ ਗਿਆ ਤਾਂ ਜਿਨ੍ਹਾਂ ਪੰਖੀਆਂ ਨੂੰ ਰੱਬ ਨੇ ਪੰਖ ਦਿੱਤੇ ਸਨ ਉਹ ਉੱਡ ਕੇ ਕਿਸੇ ਹੋਰ ਸਰੋਵਰ ਤੇ ਚਲੇ ਗਏ ਪਰ ਮੱਛੀ ਨੂੰ ਤਾਂ ਰੱਬ ਨੇ ਪੰਖ ਨਹੀਂ ਲਗਾਏ, ਇਸ ਦਾ ਜੀਵਨ ਆਧਾਰ ਤਾਂ ਪਾਣੀ ਹੀ ਹੈ, ਇਹ ਕਿਹੜੇ ਪਾਸੇ ਜਾਏ ।

*ਸਰ ਸੂਖੇ ਪੰਖੀ ਉਡੇ, ਔਰਨ ਦੇਸ ਸਿਧਾਏ ।*
*ਮੀਨ ਦੀਨ ਬਿਨ ਪੰਖ ਕੇ, ਕਹੁ ਰਹੀਮ ਕਤ ਜਾਏ ॥*

ਇਸ ਸਲੋਕ ਦਾ ਸਾਰੰਸ਼ ਇਹ ਹੈ ਕਿ ਗੋਬਿੰਦ ਦੇ ਗੁਣ ਗਾਉਣੇ ਹਨ । ਤੂੰ ਗਾਉਣੇ ਹਨ, ਕਿਉਂ, ਨਹੀਂ ਗਾਏ ।

ਨਾ ਗਾਉਣ ਕਰਕੇ ਜਨਮ ਵਿਅਰਥ ਹੋ ਗਿਆ ਹੈ, ਤੂੰ ਕਰ ਦਿੱਤਾ ਹੈ, ਜ਼ੁੰਮੇਵਾਰੀ ਤੇਰੀ ਹੈ ।

ਪ੍ਰਮਾਤਮਾ ਨੂੰ ਇੰਨੀ ਤੜਪ ਤਾਂਘ ਨਾਲ ਯਾਦ ਕਰ ਕਿ ਜਿਵੇਂ ਮੱਛੀ ਪਾਣੀ ਨੂੰ ਯਾਦ ਕਰਦੀ ਹੈ ।

੨

***ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨਾ ਹੋਹਿ ਉਦਾਸ ॥***
***ਕਹੁ ਨਾਨਕ ਭਜੁ ਹਰਿ ਮਨਾ ਪਰਹਿ ਨ ਜਮ ਕੀ ਫਾਸ ॥੨॥***

**ਪਦ ਅਰਥ : ਬਿਖਿਅਨ ਸਿਉ ਕਾਹੇ ਰਚਿਓ** = ਵਿਕਾਰਾਂ ਨਾਲ ਕਿਉਂ ਰਚਿਆ ਮਿਚਿਆ ਹੈਂ। **ਫਾਸ** = ਫ਼ਾਹੀ।

**ਅਰਥ** : ਹੇ ਮਨ ! ਤੂੰ ਵਿਸ਼ੇ ਵਿਕਾਰਾਂ ਵਿੱਚ ਕਿਉਂ ਫਸਿਆ ਹੋਇਆ ਹੈਂ, ਤੂੰ ਅੱਖ ਝਮਕਣ ਦੇ ਸਮੇਂ ਲਈ ਵੀ ਇਨ੍ਹਾਂ ਤੋਂ ਉਪਰਾਮ ਨਹੀਂ ਹੋਇਆ। ਨਾਨਕ ਕਹਿੰਦਾ ਹੈ, ਹੇ ਮਨ ! ਪ੍ਰਭੂ ਦਾ ਸਿਮਰਨ ਭਜਨ ਕਰ, ਜਮਾਂ ਦੀ ਫਾਹੀ ਤੇਰੇ ਗੱਲ ਨਹੀਂ ਪਵੇਗੀ।

**ਭਾਵ ਅਰਥ** : ਪੰਜ ਤੱਤਾਂ ਦਾ ਪੁਤਲਾ ਇਹ ਸਰੀਰ ਹੈ, ਵਿਦਵਾਨਾਂ ਨੇ ਪੰਜ ਤੱਤਾਂ ਦੇ ਪੰਜ ਵਿਸ਼ੇ ਮੰਨੇ ਹਨ : ਸ਼ਬਦ, ਸਪਰਸ਼, ਰੂਪ, ਰਸ, ਗੰਧ।

ਅਕਾਸ਼ ਦਾ ਸ਼ਬਦ, ਹਵਾ ਦਾ ਸਪਰਸ਼, ਅਗਨੀ ਦਾ-ਰੂਪ, ਜਲ ਦਾ-ਰਸ ਅਤੇ ਪ੍ਰਿਥਵੀ ਦਾ-ਗੰਧ।

ਬਾਹਰਮੁਖੀ ਹੋਣ ਕਰਕੇ ਮਨੁੱਖ ਜਦੋਂ ਜੀਵਨ ਨੂੰ ਸਰੀਰਕ ਜੀਵਨ ਤੱਕ ਹੀ ਸੀਮਤ ਰਖਦਾ ਹੈ, ਪੂਰਨ ਗੁਰੂ ਦੀ ਸ਼ਰਣ ਨਾ ਮਿਲਣ ਕਰਕੇ ਉਸ ਪਰਮ ਜੋਤ ਨਾਲ ਨਾਤਾ ਨਹੀਂ ਬਣਦਾ। ਫਿਰ ਜੀਵਨ ਪੰਜਾਂ ਤੱਤਾਂ ਤੱਕ ਹੀ ਸੀਮਤ ਰਹਿ ਜਾਂਦਾ ਹੈ। ਵਿਕਾਰਾਂ ਵਿਚ ਹੀ ਜਨਮ, ਵਿਸ਼ੇ ਵਿਕਾਰਾਂ ਵਿਚ ਹੀ ਜੀਵਨ, ਵਿਕਾਰਾਂ ਵਿਚ ਹੀ ਮੌਤ ਹੁੰਦੀ ਹੈ। ਵਿਕਾਰ ਸੁਖਦਾਈ ਵੀ ਨਹੀਂ, ਸਿਰਫ਼ ਆਰੰਭ ਵਿਚ ਨਾਮ ਮਾਤ੍ਰ ਸੁਖ ਹੈ, ਫਿਰ ਤਾਂ ਦੁਖਾਂ ਦੀ ਕਹਾਣੀ ਸ਼ੁਰੂ ਹੋ ਜਾਂਦੀ ਹੈ ਜੋ ਮੁੱਕਣ ਵਿਚ ਨਹੀਂ ਆਉਂਦੀ। ਫਿਰ ਵੀ ਇਸ ਨੇ ਵਿਸ਼ਿਆਂ ਵਿਕਾਰਾਂ ਦਾ ਪੱਲਾ ਇੰਨਾ ਘੁੱਟ ਕੇ ਫੜਿਆ ਹੈ ਕਿ ਇਹ ਗੁਰੂ ਨੂੰ ਤਾਂ ਛੱਡ ਦਿੰਦਾ ਹੈ ਪਰ ਅਵਗੁਣ ਨਹੀਂ ਛੱਡਦਾ। ਇਕ-ਇਕ ਅਵਗੁਣ ਨੇ ਵੱਡੇ-ਵੱਡੇ ਬਲਵਾਨ ਜਾਨਵਰਾਂ ਨੂੰ ਮਾਰ ਲਿਆ ਹੈ, ਪਰ ਇਹ ਤਾਂ ਪੰਜਾਂ ਨੂੰ ਹੀ ਮਿੱਤਰ ਬਣਾਈ ਬੈਠਾ ਹੈ।

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥*
*ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥*

(ਆਸਾ ਰਵਿਦਾਸ, ਪੰਨਾ ੪੮੬)

ਇਸ ਦੀ ਇਹ ਹਾਲਤ ਹੈ ਕਿ ਹਰ ਵਿਕਾਰ ਬਾਅਦ ਤੋਟ ਹੈ, ਪਸਚਾਤਾਪ ਹੈ, ਪਰ ਇਹ ਅਫ਼ੀਮੀ ਛੱਡਦਾ ਨਹੀਂ ।

ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ ॥

(ਧਨਾਸਰੀ ਮ: ੫, ਪੰਨਾ ੬੭੨)

ਬਿਖਿਆ ਮਹਿ ਕਿਨਹੀ ਤ੍ਰਿਪਤਿ ਨ ਪਾਈ ॥
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ ॥

(ਧਨਾਸਰੀ ਮ: ੫, ਪੰਨਾ ੬੭੨)

ਸਰੀਰ ਗਲ ਰਿਹਾ ਹੈ ਪਰ ਇਹ ਇੰਨਾ ਅੱਗੇ ਚਲਾ ਗਿਆ ਹੈ ਕਿ ਵਾਪਸ ਮੁੜਨਾ ਮੁਸ਼ਕਿਲ ਹੈ । ਇਹ ਇਸ ਹਾਲਤ ਵਿਚ ਹੈ ਕਿ ਜਿਵੇਂ ਕੋਈ ਮਨੁੱਖ ਨਦੀ ਦੇ ਅੱਧ ਵਿਚ ਜਾ ਕੇ ਥੱਕ ਜਾਏ, ਨਾ ਅੱਗੇ ਜਾ ਸਕੇ ਨਾ ਪਿਛੇ ਮੁੜੇ ਅਤੇ ਡੁੱਬਣ ਨਾਲ ਹੀ ਸਹਿਮਤ ਹੋ ਜਾਏ । ਇਹ ਵਿਕਾਰਾਂ ਨੂੰ ਦਿਲੀ ਮਿੱਤਰ ਬਣਾ ਬੈਠਾ ਹੈ, ਉਹਨਾਂ ਨਾਲ ਇਸ ਦਾ ਬਹਿਣ-ਖਲੋਣ ਬਣ ਗਿਆ ਹੈ ।

ਗੁਰੂ ਇਕ ਗੁਰ ਦਿੰਦੇ ਹਨ ਕਿ, ਇਕ ਨਿਮਖ ਉਦਾਸ ਹੋ ਕੇ ਵੇਖ ! ਵਿਕਾਰਾਂ ਦੇ ਦੇਸ਼ ਵਿਚੋਂ ਇਕ ਨਿਮਖ ਲਈ ਰੱਬ ਦੇ ਦੇਸ਼ ਵਿਚ ਕਦਮ ਰੱਖ ਕੇ ਵੇਖ ! ਜਮਾਂ ਦੀ ਫਾਹੀ ਮੁੱਕ ਜਾਏਗੀ । ਬਾਲਮੀਕ ਦੀ ਘਟਨਾ ਇਕ ਛਿਨ ਵਿਚ ਹੀ ਘਟ ਗਈ ਸੀ । ਬਾਕੀ ਸਮਾਂ ਤਾਂ ਤਿਆਰੀ ਵਿਚ ਹੀ ਲੱਗਦਾ ਹੈ । ਇਹ ਘਟਨਾ ਜਿਸ ਨੂੰ ਮੁਕਤ ਹੋਣਾ ਕਹਿੰਦੇ ਹਾਂ, ਇਕ ਨਿਮਖ ਵਿਚ ਹੀ ਘਟਦੀ ਹੈ—ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ :

ਏਕ ਚਿਤੁ ਜਿਹ ਇਕ ਛਿਨੁ ਧਿਆਇਓ ॥
ਕਾਲ ਫਾਸ ਕੇ ਬੀਚ ਨਾ ਆਇਓ ॥

ਪਰ ਇਸ ਦੀ ਹਾਲਤ ਤਾਂ ਐਸੀ ਬਣ ਗਈ ਹੈ ਕਿ ਜਿਵੇਂ ਕੋਈ ਅਬਲਾ ਦੁਸ਼ਟਾਂ ਦੇ ਕਾਬੂ ਵਿਚੋਂ ਬਾਮੁਸ਼ਕਿਲ ਜਾਨ ਬਚਾ ਕੇ ਨੱਸੇ ਪਰ ਅੱਗੇ ਜਾਣ ਦੀ ਵੀ ਹਿੰਮਤ ਨਾ ਕਰੇ ਫਿਰ ਉਨ੍ਹਾਂ ਦੇ ਘਰ ਹੀ ਚਲੀ ਜਾਏ ।

ਕਦੀ ਪਿੰਜਰੇ ਨਾਲ ਸਹਿਮਤ ਹੋਏ ਤੋਤੇ ਨੂੰ ਵੇਖਿਆ ਹੋਵੇਗਾ । ਕੋਈ ਉਸ ਨੂੰ ਬਾਹਰ ਕੱਢੇ ਤਾਂ ਉਹ ਨੁਹੰਦਰਾਂ ਮਾਰਦਾ ਹੈ । ਬਾਹਰ ਕੱਢ ਕੇ ਵੇਖੋ, ਕਿੰਨੀ ਜਲਦੀ ਉਹ ਫਿਰ ਪਿੰਜਰੇ ਵਿਚ ਜਾਂਦਾ ਹੈ, ਪਿੰਜਰਾ ਉਸ ਲਈ ਜੀਵਨ ਅਧਾਰ ਬਣ ਗਿਆ ਹੈ । ਐਸੇ ਤੋਤੇ ਦੇ ਪੰਖ ਨਿਕੰਮੇ ਹੋ ਜਾਣਗੇ, ਉਡਾਰੀ ਖ਼ਤਮ ਹੋ ਜਾਏਗੀ । ਇਸੇ ਤਰ੍ਹਾਂ ਵਿਕਾਰੀ ਬੰਦੇ ਦੀ ਉਡਾਰੀ ਖ਼ਤਮ ਹੋ ਜਾਂਦੀ ਹੈ ।

ਪਰ ਜੇ ਕਿਤੇ ਕਿਸੇ ਸੁਤੰਤਰਤਾ ਦੇ ਰਸੀਏ ਪੁਰਸ਼ ਦੇ ਕਾਬੂ ਐਸਾ ਤੋਤਾ ਆ ਜਾਏ ਤਾਂ ਉਹ ਪਹਿਲਾ ਕੰਮ ਇਹ ਕਰੇਗਾ ਕਿ ਇਹਦਾ ਪਿੰਜਰਾ ਤੋੜੇਗਾ, ਫਿਰ ਇਸ ਨੂੰ ਵਾਰ-ਵਾਰ ਉਡਾਏਗਾ ਅਤੇ ਫਿਰ ਪੰਖਾਂ ਵਿਚ ਗਵਾਚੀ ਹੋਈ ਸ਼ਕਤੀ ਵਾਪਸ ਆ ਜਾਂਦੀ ਹੈ ।

ਵਿਕਾਰੀ ਬੰਦੇ ਨੂੰ ਵੀ ਗੁਰੂ ਪਹਿਲਾਂ ਆਪਣੀ ਸੰਗਤ ਵਿਚ ਬਿਠਾ ਲੈਂਦੇ ਹਨ । ਉਸ ਨੂੰ ਵਿਕਾਰਾਂ ਦੇ ਪਿੰਜਰੇ ਵਿਚੋਂ ਨਿਕਲ ਕੇ ਬੜੀ ਮੁਸ਼ਕਿਲ ਪੇਸ਼ ਆਉਂਦੀ ਹੈ; ਪਰ ਸਤਿਗੁਰੂ ਛੱਡਦੇ ਨਹੀਂ, ਜੀਵਨ ਸਵਾਰ ਦਿੰਦੇ ਹਨ । ਉਹ ਕਹਿੰਦੇ ਹਨ ਤੂੰ ਨਿਮਖ ਉਦਾਸ ਹੋ ਕੇ ਗੁਰੂ ਨੂੰ ਇਕ ਵਾਰ ਹੱਥ ਫੜਾ ਕੇ ਵੇਖ ਫਿਰ ਤੈਨੂੰ ਵਿਕਾਰਾਂ ਦੇ ਪਿੰਜਰੇ ਵਿਚ ਵਾਪਸ ਨਹੀਂ ਜਾਣ ਦੇਵੇਗਾ । ਉਹ ਉਪਦੇਸ਼ ਦਿੰਦੇ ਹਨ :

*ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾ ਰਸੁ ਪੀਓ ॥*

(ਬਿਲਾਵਲ ਮਹਲਾ ੫, ਪੰਨਾ ੮੦੨)

ਕਿਥੇ ਅੱਗੇ ਵਿਕਾਰਾਂ ਦੀ ਫ਼ਾਂਸੀ ਤੋਂ ਬਾਅਦ ਜਮਾਂ ਦੀ ਫ਼ਾਂਸੀ ਤਿਆਰ ਸੀ, ਪਰ ਕਿਥੇ ਹੁਣ ਇਹ ਹਾਲਤ ਹੈ :

*ਕਬੀਰ ਮੇਰੀ ਬੁਧਿ ਕਉ ਜਮੁ ਨਾ ਕਰੈ ਤਿਸਕਾਰ ॥*
*ਜਿਨਿ ਇਹੁ ਜਮੂਆ ਸਿਰਜਿਆ ਸੁ ਜਪਿਆ ਪਰਵਦਗਾਰ ॥*

(ਸਲੋਕ ਨੰ: ੧੪੦)

ਕਬੀਰ ਸਾਹਿਬ ਫੁਰਮਾਉਂਦੇ ਹਨ ਕਿ ਹੁਣ ਜਿਹੜੀ ਬੁੱਧ ਮੈਨੂੰ ਸਤਿਗੁਰੂ ਪਾਸੋਂ ਪ੍ਰਾਪਤ ਹੋਈ ਹੈ, ਇਹ ਬਿਬੇਕ ਬੁੱਧ ਹੈ । ਇਹ ਵੀਚਾਰ ਵਾਲੀ ਬੁਧ ਹੈ। ਇਸ ਬੁੱਧ ਨਾਲ ਤਾਂ ਮੈਂ ਪ੍ਰਮਾਤਮਾ ਦਾ ਸਿਮਰਨ ਕੀਤਾ ਹੈ, ਇਸ ਲਈ ਜਮ ਮੇਰੀ ਇਸ ਬੁੱਧ ਦਾ ਅਨਾਦਰ ਨਹੀਂ ਕਰ ਸਕਦਾ । ਆਮ ਕਰਕੇ ਜਦੋਂ ਕੋਈ ਬੰਦਾ ਗ਼ਲਤੀ ਕਰੇ ਤਾਂ ਅਸੀਂ ਕਹਿੰਦੇ ਹਾਂ—ਕੀ ਤੇਰੀ ਮੱਤ ਮਾਰੀ ਗਈ ਹੈ ? ਕੀ ਤੇਰੀ ਬੁੱਧ ਭਰਿਸ਼ਟ ਹੋ ਗਈ ਹੈ? ਮੈਂ ਇਸ ਬਿਬੇਕ ਬੁੱਧ ਨਾਲ ਪਰਵਦਗਾਰ ਨੂੰ ਜਪਿਆ ਹੈ ।

ਇਸ ਸਲੋਕ ਦਾ ਸਾਰੰਸ਼ ਇਹ ਹੈ ਕਿ, ਵਿਕਾਰਾਂ ਤੋਂ ਇਕ ਨਿਮਖ ਦੀ ਵੀ ਜ਼ਿੰਦਗੀ ਵਿਚ ਵਿਥ ਪੈ ਜਾਵੇ ਤਾਂ ਜਿਵੇਂ ਦੌੜਣ ਵਾਲੇ ਫੁਰਤੀ ਨਾਲ ਬਹੁਤ ਅੱਗੇ ਨਿਕਲ ਜਾਂਦੇ ਹਨ ਇੰਨੀ ਵਿਥ ਫਾਸਲੇ ਨਾਲ ਸ਼ਾਇਦ ਤੂੰ ਸਿਮਰਨ ਵਿਚ ਲੱਗ ਜਾਵੇਂ, ਜਮਾਂ ਦੀ ਫਾਂਸੀ ਤੇਰੇ ਗਲ ਵਿਚ ਨਾ ਪਵੇ ।

□

## ੩

**ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥**
**ਕਹੁ ਨਾਨਕ ਭਜੁ ਹਰਿ ਮਨਾ ਅਉਧ ਜਾਤੁ ਹੈ ਬੀਤਿ ॥੩॥**

**ਪਦ ਅਰਥ :** ਤਰਨਾਪੋ = ਜੁਆਨੀ ਦਾ ਸਮਾਂ। ਜਰ = ਬੁਢਾਪਾ। ਅਉਧ = ਉਮਰ।

**ਅਰਥ :** ਹੇ ਮਨ ! ਤੇਰਾ ਜੁਆਨੀ ਦਾ ਸਮਾਂ ਐਵੇਂ ਹੀ ਬੀਤ ਗਿਆ ਹੈ, ਬੁਢਾਪੇ ਨੇ ਤੇਰਾ ਸਰੀਰ ਜਿੱਤ ਲਿਆ ਹੈ। ਨੌਂਵੇਂ ਗੁਰੂ ਨਾਨਕ ਫਰਮਾਉਂਦੇ ਹਨ, ਸਿਮਰਨ ਕਰ ਉਮਰ ਬੀਤਦੀ ਜਾ ਰਹੀ ਹੈ।

**ਭਾਵ ਅਰਥ :** ਜੁਆਨੀ ਮਨੁੱਖ ਦੀਆਂ ਤਿੰਨਾਂ ਅਵਸਥਾਵਾਂ ਬਚਪਨ, ਜੁਆਨੀ, ਬੁਢਾਪਾ ਵਿਚੋਂ ਬੜੀ ਹੀ ਸੁੰਦਰ ਹੈ। ਜਵਾਨੀ ਵਿਚ ਭਰਪੂਰ ਸ਼ਕਤੀ ਹੈ ਅਤੇ ਸ਼ਕਤੀ ਹੀ ਸੁੰਦਰ ਲਗਦੀ ਹੈ, ਪਰ ਸ਼ਕਤੀ ਨੂੰ ਅੰਧਾਧੁੰਦ ਵਰਤਣ ਕਰਕੇ ਬਹੁਤ ਜਲਦੀ ਹੀ ਮੁੱਕ ਗਈ ਅਤੇ ਅੱਖ ਹੀ ਉਸ ਵੇਲੇ ਖੁਲ੍ਹੀ, ਜਦੋਂ ਜਵਾਨੀ ਦੂਰ ਜਾ ਚੁੱਕੀ ਸੀ ਅਤੇ ਬੁਢਾਪੇ ਨੇ ਦਰਵਾਜ਼ਾ ਆ ਖੜਕਾਇਆ ਸੀ।

ਇਸ ਨੇ ਯਤਨ ਕੀਤੇ ਕਿ ਬੁਢਾਪਾ ਨਾ ਆਵੇ, ਪਰ ਹੁਣ ਤਾਂ ਬੁਢਾਪਾ ਪੂਰੇ ਸਰੀਰ ਕਿਲ੍ਹੇ ਉੱਤੇ ਕਬਜ਼ਾ ਕਰ ਬੈਠਾ ਸੀ, ਹੁਣ ਦਰਵਾਜ਼ੇ ਬੰਦ ਕਰਨ ਦਾ ਕੀ ਫ਼ਾਇਦਾ ਹੈ। ਬੁਢਾਪੇ ਨੇ ਪਹਿਲਾ ਵਾਰ ਕੇਸਾਂ ਤੇ ਕੀਤਾ, ਕਾਲਿਆਂ ਨੂੰ ਸਫ਼ੈਦ ਕਰ ਦਿੱਤਾ। ਇਸ ਨੇ ਰੰਗ ਖ਼ਰੀਦ ਲਿਆਂਦਾ, ਪਰ :

*ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥*

(ਆਸਾ ਦੀ ਵਾਰ, ਪੰਨਾ ੪੬੫)

ਇਕ ਅਦੀਬ ਦਾ ਕੌਲ ਹੈ ਕਿ :

*ਐ ਮਿਰੇ ਮੌਲਾ ਤੇਰੀ ਦੁਨੀਆਂ ਫ਼ਾਨੀ ਦੇਖੀ,*
*ਹਰ ਚੀਜ਼ ਜਹਾਂ ਕੀ ਆਨੀ ਜਾਨੀ ਦੇਖੀ।*
*ਜੋ ਆ ਕੇ ਨਾ ਜਾਏ, ਵੁਹ ਬੁਢਾਪਾ ਦੇਖਾ,*
*ਜੋ ਜਾ ਕੇ ਨਾ ਆਏ ਵੁਹ ਜਵਾਨੀ ਦੇਖੀ।*

ਮੌਲਾਨਾ ਰੂਮ ਇਕ ਸਿਖਿਆਦਾਇਕ ਘਟਨਾ ਲਿਖਦੇ ਹਨ ਕਿ ਇਕ ਬਜ਼ੁਰਗ ਇਕ ਹਕੀਮ ਦੇ ਪਾਸ ਗਿਆ ਅਤੇ ਕਹਿਣ ਲੱਗਾ, ਅੱਖਾਂ ਅੱਗੇ ਅੰਧੇਰਾ ਆਉਂਦਾ ਹੈ, ਹਕੀਮ ਨੇ ਕਿਹਾ–ਬੁਢਾਪੇ ਦੇ ਕਾਰਨ। ਸਿਰ ਚਕਰਾਉਂਦਾ ਹੈ, ਹਕੀਮ ਨੇ ਕਿਹਾ ਬੁਢਾਪੇ ਦੇ ਕਾਰਨ। ਲੱਤਾਂ ਲੜਖੜਾਉਂਦੀਆਂ ਹਨ, ਹਕੀਮ ਨੇ ਕਿਹਾ–ਬੁਢਾਪੇ ਦੇ ਕਾਰਨ। ਕਮਰ ਦਰਦ ਹੈ, ਹਕੀਮ ਨੇ ਕਿਹਾ–ਬੁਢਾਪੇ ਦੇ ਕਾਰਨ। ਪੇਟ ਵਿਚ ਗੜਬੜ ਰਹਿੰਦੀ ਹੈ, ਹਕੀਮ ਨੇ ਕਿਹਾ–ਬੁਢਾਪੇ ਦੇ ਕਾਰਨ।

ਬਜ਼ੁਰਗ ਮਰੀਜ਼ ਨੂੰ ਗੁੱਸਾ ਆ ਗਿਆ, ਕਹਿਣ ਲੱਗਾ ਤੈਨੂੰ ਹਕੀਮ ਕਿਸ ਮੂਰਖ ਨੇ ਬਣਾ ਦਿੱਤਾ ਹੈ। ਮੈਂ ਜਿਹੜੀ ਬੀਮਾਰੀ ਦੱਸਦਾ ਹਾਂ ਤੂੰ ਕਹਿੰਦਾ ਹੈਂ ਬੁਢਾਪੇ ਦੇ ਕਾਰਨ। ਹਕੀਮ ਹੱਸ ਕੇ ਕਹਿਣ ਲੱਗਾ–ਬਜ਼ੁਰਗੋ ਇਹ ਗੁੱਸਾ ਵੀ ਬੁਢਾਪੇ ਦੇ ਕਾਰਨ ਹੈ। ਜਵਾਨੀ ਤੇਰੀ ਬੀਤ ਗਈ, ਬੁਢਾਪਾ ਬੁਢਾਪੇ ਨਾਲ ਲੜਦਿਆਂ ਬੀਤ ਰਿਹਾ ਹੈ। ਬਜ਼ੁਰਗੀ ਜਿੱਤ ਗਈ ਤੂੰ ਹਾਰ ਗਿਆ ਹੈਂ ਪਰ ਗੁਰਮਤਿ ਸਾਨੂੰ ਨਿਰਾਸ਼ ਨਹੀਂ ਕਰਦੀ। ਭਾਈ ਗੁਰਦਾਸ ਜੀ ਕਹਿੰਦੇ ਹਨ ਫਿਰ ਵੀ ਜੋ ਬਚਦਾ ਹੈ ਬਚਾ ਲੈ।

ਜਿਵੇਂ ਬੇੜੀ ਡੁੱਬਣ ਤੇ ਹੋਵੇ, ਜੋ ਬਚਦਾ ਹੈ ਬਚਾ ਲੈ, ਨਹੀਂ ਤਾਂ ਪਛਤਾਵਾ ਹੀ ਬਚੇਗਾ, ਘਰ ਨੂੰ ਚੋਰ ਲੱਗ ਗਏ, ਜੋ ਬਚਦਾ ਹੈ ਬਚਾ ਲੈ। ਸਵੇਰੇ ਉਠ ਕੇ ਘਰ ਵਿਹਲਾ ਮਿਲੇਗਾ। ਘਰ ਨੂੰ ਅੱਗ ਲੱਗੇ, ਜੋ ਬਚਦਾ ਹੈ ਬਚਾ ਲੈ। ਆਖਰ ਤਾਂ ਸਵਾਹ ਹੀ ਬਚੇਗੀ, ਅੰਤ ਵੇਲੇ ਹੀ ਜੋ ਗੁਰੂ ਦੀ ਸ਼ਰਨ ਆਵੇ ਉਸ ਦੀ ਸ਼ਕਤੀ ਬਚਦੀ ਹੈ, ਨਹੀਂ ਤਾਂ ਪਛਤਾਵਾ ਹੀ ਹੈ।

ਜੈਸੇ ਨਾਉ ਬੂਡਤ ਤੇ, ਜੋਈ ਬਚੇ ਸੋਈ ਭਲੋ
ਬੂਡ ਜਾਤ ਪਾਛੈ ਪਛਤਾਯੋ ਰਹਿ ਜਾਤ ਹੈ।
ਜੈਸੇ ਚੋਰ ਲਾਗੈ ਜਾਗੈ ਜੋਈ ਬਚੈ ਸੋਈ ਭਲੋ
ਸੋਇ ਰਹਿਓ ਰੀਤੋ ਘਰ ਦੇਖੇ ਉਠ ਪ੍ਰਾਤ ਹੈ।
ਜੈਸੇ ਘਰਿ ਲਾਗੈ ਆਗ ਜੋਈ ਬਚੈ ਸੋਈ ਭਲੋ
ਜਰ ਬੁਝੈ ਪਾਛੈ ਕਛੂ ਬਸ ਨਾ ਬਸਾਤ ਹੈ।
ਤੈਸੇ ਅੰਤ ਕਾਲ ਗੁਰ ਚਰਨ ਸ਼ਰਨ ਆਵੈ
ਪਾਵੈ ਮੋਖ ਪਦਵੀ ਨਾਤਰ ਬਿਲਲਾਤ ਹੈ।

(ਭਾਈ ਗੁਰਦਾਸ)

ਬੁਢਾਪੇ ਵਿਚ ਹੀ ਗੁਰੂ ਅਮਰਦਾਸ ਜੀ ਨੇ ਗਾਗਰ ਚੁੱਕੀ ਸੀ। ਇਕ ਦਿਨ ਡਿੱਗ ਪਏ, ਕਹਿਣ ਲੱਗੇ ਸਤਿਗੁਰੂ ਜੀ ਹੁਣ ਤਾਂ ਮੈਂ ਡਿੱਗ ਪਿਆ ਹਾਂ, ਮੈਂ ਪਾਣੀ ਢੋਣ ਜੋਗਾ ਵੀ ਨਹੀਂ ਰਿਹਾ। ਸਾਹਿਬਾਂ ਕਿਹਾ ਸੀ ਜਦੋਂ ਫਲ ਪੱਕ ਜਾਂਦਾ ਹੈ ਆਪੇ ਹੀ ਡਿੱਗ ਪੈਂਦਾ ਹੈ। ਮੈਂ ਵੀ ਉਡੀਕ ਰਿਹਾ ਸਾਂ ਤੁਸੀਂ ਡਿੱਗੋ ਤੇ ਮੈਂ ਚੁੱਕ

ਕੇ ਤਖ਼ਤ ਤੇ ਬਿਠਾਵਾਂ। ਚਾਹੀਦਾ ਇਹ ਹੈ ਕਿ ਬੰਦਾ ਸੋਚੇ ਬੁੱਢਿਆਂ ਵਾਂਗੂੰ ਤੇ ਕੰਮ ਨੌਜਵਾਨਾਂ ਵਾਂਗੂੰ ਕਰੇ। ਪਰ ਅਸੀਂ ਸੋਚਦੇ ਜਵਾਨਾਂ ਵਾਂਗੂੰ ਹਾਂ ਤੇ ਕੰਮ ਬੁੱਢਿਆਂ ਵਾਂਗੂੰ ਕਰਦੇ ਹਾਂ।

ਗੁਰੂ ਤੇਗ ਬਹਾਦਰ ਸਾਹਿਬ ਸਾਨੂੰ ਇਕ ਢਾਰਸ ਦਿੰਦੇ ਹਨ ਕਿ ਜਵਾਨੀ ਤਾਂ ਗਈ, ਉਹ ਤਾਂ ਵਾਪਸ ਨਹੀਂ ਆ ਸਕਦੀ, ਪਰ ਫਿਰ ਵੀ ਜੋ ਕੁਝ ਤੇਰੇ ਪਾਸ ਬਚਿਆ ਹੈ ਉਹ ਬਹੁਤ ਕੁਝ ਹੈ।

*ਅਜਹੂ ਕਛੁ ਬਿਗਰਿਓ ਨਹੀਂ ਜੋ ਪ੍ਰਭ ਗੁਨ ਗਾਵੈ ॥*
*ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥*

(ਤਿਲੰਗ ਮਹਲਾ ੯, ਪੰਨਾ ੭੨੬)

ਪਰ ਮਨੁੱਖ ਇਹ ਗੱਲ ਸਮਝੇ ਤਾਂ ਹੀ ਗੱਲ ਬਣ ਸਕਦੀ ਹੈ। ਇਹ ਤਾਂ ਜਵਾਨੀ ਵਿਚ ਪਾਪ ਤਨ ਨਾਲ ਕਰਦਾ ਸੀ। ਬੁਢਾਪੇ ਵਿਚ ਮਨ ਨਾਲ ਕਰਦਾ ਹੈ। ਪਾਪਾਂ ਬਾਰੇ ਸੋਚਦਾ ਹੈ।

*ਅੰਧਾ ਗੁੰਗਾ ਪਿੰਗਲਾ ਤਨੁ ਥੱਕਾ ਮਨ ਦਹਿਦਿਸ ਧਾਵੈ।*

(ਭਾਈ ਗੁਰਦਾਸ)

ਆਖ਼ਰ ਇਕ ਪਛਤਾਵਾ ਲੈ ਕੇ ਮਰ ਜਾਂਦਾ ਹੈ ਕਿ ਜਿੰਨੇ ਪਾਪ ਕਰਨੇ ਸਨ ਉਨੇ ਨਹੀਂ ਹੋ ਸਕੇ। ਇਹ ਨਹੀਂ ਸੋਚਦਾ ਕਿ ਸਿਮਰਨ ਨਹੀਂ ਹੋ ਸਕਿਆ। ਇਕ ਫ਼ਕੀਰ ਮਰਨ ਲੱਗਾ ਸਾਰੇ ਸੰਸਾਰ ਤੇ ਇਕ ਵਿਅੰਗ ਕਰ ਗਿਆ ਸੀ ਕਿ ਰੱਬ ਨੇ ਜੇਕਰ ਹੋਰ ਜਨਮ ਦਿੱਤਾ ਤਾਂ ਉਹ ਸਾਰੇ ਅਵਗੁਣ ਜੁਆਨੀ ਵਿਚ ਕਰ ਲਵਾਂਗਾ, ਜਿਨ੍ਹਾਂ ਲਈ ਹੁਣ ਸੋਚ ਰਹੇ ਹਾਂ ਕਿ ਕਿਉਂ ਨਹੀਂ ਹੋਏ।

ਇਹ ਸੱਚ ਹੈ ਕਿ ਜੇ ਕਿਤੇ ਬਚਪਨ ਕਿਸੇ ਗੁਰਮੁਖ ਮਾਂ ਬਾਪ ਦੀ ਗੋਦ ਵਿਚ ਗੁਜ਼ਰੇ ਤਾਂ ਜੁਆਨੀ ਅਵੱਸ਼ ਹੀ ਸਤਿਗੁਰੂ ਦੀ ਗੋਦ ਵਿਚ ਗੁਜ਼ਰੇਗੀ। ਫਿਰ ਬੁਢਾਪੇ ਵਿਚ ਬੰਦਾ ਸਾਰੇ ਜਗਤ ਨੂੰ ਰਸਤਾ ਵਿਖਾ ਸਕਦਾ ਹੈ। ਉਸ ਦੀ ਬਜ਼ੁਰਗੀ ਸੰਸਾਰ ਲਈ ਇਕ ਸੇਧ ਹੋਵੇਗੀ। ਉਸਦਾ ਇਕ-ਇਕ ਬਚਨ ਹੀਰਿਆਂ ਪੰਨਿਆਂ ਤੋਂ ਅਮੋਲ ਹੋਵੇਗਾ।

*ਗਰ ਬਜ਼ੁਰਗੀ ਬਾਇਦਤ ਕੁੰਨ ਬੰਦਗੀ ॥*
*ਵਰਨਾ ਆਖ਼ਿਰ ਮੇ ਕਸੀ ਸ਼ਰਮਿੰਦਗੀ ॥*

ਉਮਰ ਬੀਤਦੀ ਜਾ ਰਹੀ ਹੈ ।

ਬੀਤ ਜੈ ਹੈ ਬੀਤ ਜੈ ਹੈ ਜਨਮੁ ਅਕਾਜ ਰੇ ॥

(ਜੈਜਾਵੰਤੀ, ਪੰਨਾ ੧੩੫੨)

ਇਕ ਮਜ਼ਦੂਰ ਦੀ ਦਿਹਾੜੀ ਨਾ ਮਿਲੇ ਤਾਂ ਕਿੰਨਾ ਪ੍ਰੇਸ਼ਾਨ ਹੈ, ਕਿਸਾਨ ਦੀ ਛਿਮਾਹੀ ਦੀ ਖੇਤੀ ਮਾਰੀ ਜਾਏ, ਕੀ ਹਾਲ ਹੈ ਉਸ ਦਾ, ਤੇਰਾ ਜਨਮ ਹੀ ਬਰਬਾਦ ਹੋ ਰਿਹਾ ਹੈ ਤੂੰ ਕਦੀ ਤਾਂ ਕੁਝ ਸੋਚ । ਸੋਚਣਾ ਕੀ ਹੈ ਕਿ ਪ੍ਰਮਾਤਮਾ ਦਾ ਸਿਮਰਨ ਕਰ, ਉਮਰ ਬੀਤ ਰਹੀ ਹੈ ।

## ੪

**ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ॥**
**ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ ॥੪॥**

**ਪਦ ਅਰਥ** : **ਬਾਵਰੇ** = ਹੇ ਝੱਲੇ ਮਨੁੱਖ। **ਕਿਉ ਨ ਭਜੈ** = ਤੂੰ ਸਿਮਰਨ ਕਿਉਂ ਨਹੀਂ ਕਰਦਾ ?

**ਅਰਥ** : ਤੂੰ ਬਿਰਧ ਹੋ ਗਿਆ ਹੈਂ, ਤੈਨੂੰ ਨਜ਼ਰ ਨਹੀਂ ਆਉਂਦਾ, ਸਮਝ ਨਹੀਂ ਆਉਂਦੀ ਕਿ ਕਾਲ ਆ ਪਹੁੰਚਿਆ ਹੈ । ਨਾਨਕ ਕਹਿੰਦਾ ਹੈ, ਹੇ ਝੱਲੇ ਮਨੁੱਖ ! ਤੂੰ ਪ੍ਰਮਾਤਮਾ ਨੂੰ ਕਿਉਂ ਨਹੀਂ ਸਿਮਰਦਾ ?

**ਭਾਵ ਅਰਥ** : ਕਿਤਨਾ ਅਭਾਗਾ ਹੋਵੇਗਾ ਉਹ ਮਨੁੱਖ ਜੋ ਮਹਾਨ ਸ਼ਕਤੀ ਵਿਅਰਥ ਹੀ ਗੁਆ ਬੈਠੇ ਅਤੇ ਜਦੋਂ ਸ਼ਕਤੀ ਦੀ ਲੋੜ ਹੋਵੇ ਉਸ ਵੇਲੇ ਖਾਲੀ ਹੱਥ ਹੀ ਖਲੋਤਾ ਹੋਵੇ । ਜਿਸ ਨੇ ਜੁਆਨੀ ਵਰਗਾ ਕੀਮਤੀ ਧਨ ਗਵਾਇਆ ਹੋਵੇ ਅਤੇ ਉਸ ਵੱਟੇ ਖ਼ਰੀਦਿਆ ਕੀ ? ਸ਼ਾਇਦ ਕਬੀਰ ਸਾਹਿਬ ਜੀ ਨੇ ਐਸੇ ਬੰਦਿਆਂ ਨੂੰ ਹੀ, ਜੋ ਜੁਆਨੀ ਗੁਆ ਬੈਠੇ ਸਨ, ਸਿਰਫ਼ ਜੁਆਨੀ ਦੀਆਂ ਯਾਦਾਂ ਨੂੰ ਹੀ ਦੋਹਰਾ ਰਹੇ ਸਨ ਕਿ ਅਸੀਂ ਕੀ-ਕੀ ਕਰਦੇ ਹਾਂ, ਕਿਹਾ ਹੈ ਕਿ—

*ਕਬੀਰ ਪਾਛੈ ਭੋਗ ਜੁ ਭੋਗਵੈ ਤਿਨ ਕੋ ਗੁੜ ਲੈ ਖਾਹਿ ॥* (ਸਲੋਕ ਕਬੀਰ)

ਜਵਾਨੀ ਵਿਚ ਇਤਨਾ ਅਮੋੜ ਸੁਭਾਅ ਹੈ ਕਿ—

*ਤਰੁਣ ਤੇਜੁ ਪਰਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨਾ ਪਛਾਣਿਆ ॥*
*ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪ ਪੁੰਨੁ ਨਾ ਪਛਾਨਿਆ ॥*
(ਸ੍ਰੀ ਰਾਗ ਬੇਣੀ ਜੀ, ਪੰਨਾ ੯੩)

ਰੌਣਕ ਚਲੀ ਗਈ, ਮਗਰ ਰਹਿ ਗਈ ਉਜਾੜ । ਕਦੀ ਆਪ ਨੇ ਵੇਖਿਆ ਹੋਵੇਗਾ ਪਿੰਡਾਂ ਅਤੇ ਸ਼ਹਿਰਾਂ ਵਿਚ ਵੱਡੇ-ਵੱਡੇ ਮੇਲੇ ਲੱਗਦੇ ਹਨ । ਮੇਲੇ ਬੜੇ ਸੁੰਦਰ ਜਾਪਦੇ ਹਨ, ਕਿਤੇ ਇਸਤਰੀਆਂ ਝੂਲਿਆਂ ਤੇ ਝੂਟ ਰਹੀਆਂ ਹਨ । ਕਿਤੇ ਬੱਚੇ ਖਿਡਾਉਣੇ ਖ਼ਰੀਦ ਰਹੇ ਹਨ, ਲੋਕਾਂ ਦੇ ਰੰਗ ਬਿਰੰਗੇ ਕੱਪੜੇ, ਕਿਤੇ ਵਾਜੇ ਵੱਜ ਰਹੇ ਹਨ । ਬਸ ਰੌਣਕਾਂ ਹੀ ਰੌਣਕਾਂ । ਪਰ ਜਦੋਂ ਮੇਲਾ ਉਜੜ ਜਾਂਦਾ ਹੈ

ਮਗਰ ਕਾਗ਼ਜ਼ ਹੀ ਖਿਲਰੇ ਰਹਿ ਜਾਂਦੇ ਹਨ ਜਾਂ ਭੱਠੀਆਂ ਦੀ ਸਵਾਹ ਉਡਦੀ ਹੈ ।

ਜਵਾਨੀ ਇਕ ਰੰਗਾਰੰਗ ਦਾ ਮੇਲਾ ਸੀ, ਹਰ ਤਰ੍ਹਾਂ ਦੀ ਰੌਣਕ ਸੀ, ਬੁਢਾਪਾ ਤਾਂ ਉਜੜਿਆ ਮੇਲਾ ਹੈ । ਹੁਣ ਤਾਂ ਮੇਲੇ ਦਾ ਕੂੜਾ ਕਰਕਟ ਹੈ । ਜਵਾਨੀ ਦਾ ਕੂੜਾ ਕਰਕਟ ਹੀ ਤਾਂ ਬੁਢਾਪਾ ਹੈ, ਹੋਰ ਕੀ ਹੈ ।

ਜਦੋਂ ਕੋਈ ਮਨੁੱਖ ਕੀਮਤੀ ਵਸਤੂ ਗੁਆ ਬੈਠਦਾ ਹੈ, ਫਿਰ ਉਸ ਦਾ ਪਛਤਾਵਾ ਵੀ ਸਰੀਰ ਦਾ ਬੜਾ ਨੁਕਸਾਨ ਕਰਦਾ ਹੈ । ਜੋਬਨ ਗੁਆ ਬੈਠਾ, ਜਿਸ ਦੀ ਜਵਾਨੀ ਬਿਰਥਾ ਚਲੀ ਜਾਏ ਬੁਢਾਪੇ ਦੀ ਰਫ਼ਤਾਰ ਹੋਰ ਤੇਜ਼ ਹੋ ਜਾਂਦੀ ਹੈ। ਫਿਰ ਤਾਂ ਸੰਤ ਭੀਖਨ ਜੀ ਦੇ ਕਥਨ ਅਨੁਸਾਰ :

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥*

(ਸੋਰਠਿ ਭੀਖਨ ਜੀ, ਪੰਨਾ ੬੫੯)

ਭਗਤ ਬੇਣੀ ਜੀ ਅਨੁਸਾਰ :

*ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥*
*ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾਂ ਕਾਮੁ ਪਵਸਿ ਮਾਧਾਣੀ ॥*

(ਸਿਰੀ ਰਾਗ ਬੇਣੀ ਜੀ, ਪੰਨਾ ੯੩)

ਇਹ ਅਵਸਥਾ ਕਿੰਨੀ ਤਰਸਯੋਗ ਹੈ । ਬੁੱਢੇ ਨੂੰ ਵੇਖ ਕੇ ਤਾਂ ਬੁੱਧ ਆਪਣੀ ਜਵਾਨੀ ਤੋਂ ਵੀ ਉਪਰਾਮ ਹੋ ਗਿਆ ਸੀ । ਇਸ ਅਵਸਥਾ ਤੋਂ ਬਾਅਦ ਤਾਂ ਮੌਤ ਹੀ ਹੈ । ਕਿਤਨਾ ਅਭਾਗਾ ਹੋਵੇਗਾ ਉਹ ਪਾਂਧੀ, ਜਿਸ ਦਾ ਸਫ਼ਰ ਸਾਰਾ ਹੀ ਪਿਆ ਹੋਵੇ ਪਰ ਲੱਤਾਂ ਜਵਾਬ ਦੇ ਗਈਆਂ ਹੋਣ । ਜੀਵਨ ਦੀ ਕਿਤਾਬ ਸਾਰੀ ਹੀ ਪੜ੍ਹਨ ਵਾਲੀ ਪਈ ਹੋਵੇ ਪਰ ਅੱਖਾਂ ਹੀ ਜਵਾਬ ਦੇ ਗਈਆਂ ਹੋਣ । ਕਰਮ ਕਰਨ ਦਾ ਧਿਆਨ ਅੱਜ ਹੀ ਆਇਆ ਹੈ ਪਰ ਕਰਮ ਇੰਦਰੇ ਹੀ ਜਵਾਬ ਦੇ ਗਏ ਹਨ । ਬੇਸ਼ਕ ਅਜੇ ਦਿਸਦਾ ਨਹੀਂ ਪਰ ਛੋਟੇ-ਛੋਟੇ ਪੁੱਤਰ-ਪੋਤਰਿਆਂ ਦੀ ਅਵਾਜ਼ ਸੁਣਦਾ ਹੈ ਅਤੇ ਗੁਮਾਨ ਕਰਦਾ ਹੈ । ਅਜੇ ਵੀ ਨਹੀਂ ਸਮਝਦਾ ।

*ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ ॥*
*ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥*

(ਸਿਰੀ ਰਾਗੁ ਬੇਣੀ ਜੀ, ਪੰਨਾ ੯੩)

ਅਗੇ ਤੋਰਨ ਲਈ ਕਾਲ ਨੂੰ ਆਪ ਆਉਣਾ ਪਿਆ ਹੈ । ਇਹ ਸਮਝਦਾ ਹੈ ਹੁਣ ਕੋਈ ਵਾਹ ਪੇਸ਼ ਨਹੀਂ ਜਾਂਦੀ, ਫਿਰ ਵੀ ਧਿਆਨ ਪਿਛੇ ਹੀ ਜਾਂਦਾ ਹੈ।

ਰੂਮ ਨੇ ਇਕ ਥਾਂ ਲਿਖਿਆ ਹੈ ਕਿ ਇਕ ਪਾਦਰੀ ਨੂੰ ਕਿਸੇ ਪੁੱਛਿਆ ਕਿ ਤੂੰ ਵੱਡਾ ਹੈ ਜਾਂ ਤੇਰੀ ਦਾੜ੍ਹੀ ਵੱਡੀ ਹੈ । ਪਾਦਰੀ ਨੇ ਕਿਹਾ, ਮੇਰੀ ਦਾੜ੍ਹੀ ਵੀਹ ਸਾਲ ਛੋਟੀ ਹੈ । ਪੁੱਛਣ ਵਾਲੇ ਨੇ ਕਿਹਾ, ਦਾੜ੍ਹੀ ਅਗੇ ਲੰਘ ਗਈ ਤੂੰ ਪਿਛੇ ਰਹਿ ਗਿਆ ਹੈਂ । ਇਹ ਸਫ਼ੈਦ ਹੋ ਗਈ ਪਰ ਤੂੰ ਅਜੇ ਤੱਕ ਕਾਲਾ ਹੀ ਹੈਂ । ਬਜ਼ੁਰਗੀ ਬਹੁਤ ਹੀ ਪਿਆਰੀ ਲੱਗੇ ਜੇ ਕਿਤੇ ਸਫ਼ੈਦ ਦਾੜ੍ਹੀ ਨਾਲ ਮਨ ਵੀ ਸਫ਼ੈਦ ਹੋ ਜਾਏ ਪਰ ਹੁੰਦਾ ਉਲਟ ਹੈ । ਜਿਉਂ-ਜਿਉਂ ਬਾਹਰ ਦੀ ਸਫ਼ੈਦੀ ਵਧਦੀ ਹੈ, ਸਾਰੀ ਕਾਲਖ ਅੰਦਰ ਚਲੀ ਜਾਂਦੀ ਹੈ । ਮਨ ਵੀ ਇੰਨੀ ਕਾਲਖ ਨਹੀਂ ਰੱਖ ਸਕਦਾ, ਫਿਰ ਦਾੜ੍ਹੀ ਤੇ ਆ ਜਾਂਦੀ ਹੈ ।

*ਹਬੀਬਾ ਅਭੀ ਕੁਛ ਖ਼ਾਹਸ਼ ਹੈ ਬਾਕੀ ਲਜ਼ਤੇ ਗੁਨਾਹ ਕੀ ।*
*ਜੋ ਸ਼ੇਖ ਨੇ ਇਸ ਉਮਰ ਮੇਂ ਦਾੜ੍ਹੀ ਸਿਆਹ ਕੀ ।*

ਇਕ ਹੋਰ ਪੰਜਾਬੀ ਦੇ ਅਦੀਬ ਦਾ ਕਥਨ ਹੈ :

*ਜਾ ਕਹਿ ਦੇ ਮੂਰਖ ਢੱਗੇ ਨੂੰ ਕਿਉਂ ਕਾਲਾ ਕਰਨੈ ਬੱਗੇ ਨੂੰ ।*
*ਜੇ ਆਖਿਰ ਨੂੰ ਤੂੰ ਮਰਨਾ ਏ ਤਾਂ ਮੂੰਹ ਕਾਲਾ ਕਿਉਂ ਕਰਨਾ ਏਂ ।*

ਬੁਢਾਪਾ ਤਾਂ ਸਰੀਰ ਤੇ ਹੀ ਆਉਂਦਾ ਹੈ, ਦਾੜ੍ਹੀ ਤਾਂ ਕਾਲੀ ਕਰ ਲਈ ਪਰ ਬਾਕੀ ਅੰਗਾਂ ਦਾ ਕੀ ਕਰੇਂਗਾ, ਇਕ-ਇਕ ਅੰਗ ਤੇ ਬੁਢਾਪਾ ਆਉਂਦਾ ਹੈ?

ਤੂੰ ਮੰਨ ਲੈ ਮੈਂ ਬੁੱਢਾ ਹੋ ਗਿਆ ਹਾਂ । ਆਪਣੇ ਅੰਦਰ ਵੇਖ ਅਜੇ ਵੀ ਕੋਈ ਨਵਾਂ ਨਰੋਆ ਤੇਰੇ ਅੰਦਰ ਬੈਠਾ ਹੈ, ਜਿਸ ਉੱਤੇ ਸਮੇਂ ਦਾ ਅਸਰ ਨਹੀਂ । ਉਸ ਨਾਲ ਜੁੜ ਜਾਵੇ ਤਾਂ ਅੰਦਰ ਦੀ ਅੱਖ ਖੁੱਲ੍ਹ ਜਾਏ । ਫਿਰ ਪਤਾ ਲੱਗੇਗਾ ਕਿ ਸਾਰੇ ਜਗਤ ਦੀ ਜਵਾਨੀ ਤੇਰੀ ਹੀ ਜਵਾਨੀ ਹੈ । ਤੇਰੇ ਇਕ ਇਸ਼ਾਰੇ ਤੇ ਸਾਰਾ ਜਗਤ ਹਰਕਤ ਵਿਚ ਆ ਸਕਦਾ ਹੈ ।

*ਕਰ ਸਾਂਈ ਸਿਉ ਪਿਰਹੜੀ ਰੰਗ ਨਵੇਲਾ ਹੋਇ ॥*

(ਸਲੋਕ ਫ਼ਰੀਦ, ਪੰਨਾ ੧੩੭੮)

ਇਸ ਨੂੰ ਭਰਮ ਹੈ ਕਿ ਕਿਤੇ ਕੁਝ ਗੁਆ ਨਾ ਬੈਠਾਂ । ਹੁਣ ਤਾਂ ਤੇਰੇ ਪਾਸ ਹੈ ਹੀ ਕੁਝ ਨਹੀਂ, ਹੁਣ ਤਾਂ ਨਾ ਤੈਨੂੰ ਪਰਿਵਾਰ ਚਾਹੁੰਦਾ ਹੈ ਨਾ ਸੰਸਾਰ ਚਾਹੁੰਦਾ ਹੈ । ਹੁਣ ਤਾਂ ਆ, ਵੇਖ ! ਅਜੇ ਵੀ ਤੈਨੂੰ ਸਿਰਜਨਹਾਰ ਚਾਹੁੰਦਾ ਹੈ ਕਿਉਂਕਿ ਤੂੰ ਉਸ ਦੀ ਕ੍ਰਿਤ ਹੈਂ।

੫

*ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥*
*ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥੫॥*

**ਪਦ ਅਰਥ :** **ਦਾਰਾ** = ਇਸਤ੍ਰੀ । **ਸੰਪਤਿ** = ਜਾਇਦਾਦ । **ਜਿਨਿ** = ਨਾ ।

**ਅਰਥ :** ਧਨ ਇਸਤ੍ਰੀ ਸਾਰੀ ਮਾਲਕੀ ਇਹ ਆਪਣੀ ਕਰਕੇ ਨਾ ਮੰਨ । ਹੇ ਨਾਨਕ ! ਇਹ ਗੱਲ ਸੱਚ ਕਰਕੇ ਮੰਨ ਕਿ ਇਨ੍ਹਾਂ ਵਿਚੋਂ ਕੋਈ ਵੀ ਤੇਰਾ ਸਾਥੀ ਨਹੀਂ।

**ਭਾਵ ਅਰਥ :** ਸਾਰੇ ਜਗਤ ਦੀ ਦੌੜ-ਭੱਜ ਨੂੰ ਧਿਆਨ ਨਾਲ ਵੀਚਾਰੀਏ ਤਾਂ ਇਕ ਗੱਲ ਸਪੱਸ਼ਟ ਹੋ ਜਾਂਦੀ ਹੈ, ਕਿ ਸਾਰੀ ਦੌੜ-ਭੱਜ ਦਾ ਇਕ ਮੂਲ ਕੇਂਦਰ ਹੈ, ਉਹ ਹੈ ਕਾਮ । ਕਾਮ ਨੂੰ ਪ੍ਰਾਪਤ ਕਰਨ ਲਈ ਧਨ ਦੀ ਟੇਕ ਹੈ । ਧਨ ਜ਼ਿਆਦਾ ਇਕੱਠਾ ਹੋ ਗਿਆ ਤਾਂ ਸੰਪਤੀ ਬਣ ਗਈ । ਧਨ ਸੰਪਤੀ ਤੇ ਇਸਤ੍ਰੀ ਦੇ ਦੁਆਲੇ ਹੀ ਮਨੁੱਖ ਪ੍ਰਕਰਮਾ ਕਰ ਰਿਹਾ ਹੈ । ਜੀਵਨ ਦਾ ਕੋਈ ਅਸਲ ਸਾਥੀ ਮਨੁੱਖ ਨੂੰ ਜਾਪਦਾ ਹੈ ਤਾਂ ਉਹ ਹੈ ਇਸਤ੍ਰੀ, ਇਸਤ੍ਰੀ ਤੋਂ ਅੱਗੇ ਹੀ ਸਾਰਾ ਅਡੰਬਰ ਹੈ । ਘਰ ਦੀ ਲੋੜ ਵੀ ਇਸਤ੍ਰੀ ਕਰਕੇ ਹੈ । ਪੁੱਤਰ ਧੀਆਂ ਇਸਤ੍ਰੀ ਕਰਕੇ ਹਨ । ਜਿਤਨੀ ਰਿਸ਼ਤੇਦਾਰੀ, ਜਿਤਨੇ ਸੰਬੰਧੀ ਹਨ ਸਭ ਇਸਤ੍ਰੀ ਕਰਕੇ ਹਨ ।

*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥* (ਆਸਾ ਦੀ ਵਾਰ)

ਕਿਤੇ ਇਹ ਨਾ ਸਮਝ ਲੈਣਾ ਕਿ ਇਸ ਵਿਚ ਗੁਰੂ ਸਾਹਿਬ ਇਸਤ੍ਰੀ ਦੀ ਤੌਹੀਨ ਕਰ ਰਹੇ ਹਨ । ਉਹ ਤਾਂ ਕੱਚੇ ਸਾਥ ਦਾ ਵਰਨਣ ਕਰ ਰਹੇ ਹਨ ਕਿ ਜਿਵੇਂ ਇਸਤ੍ਰੀ ਮੌਤ ਤੋਂ ਬਾਅਦ ਮਰਦ ਦੇ ਨਾਲ ਨਹੀਂ ਜਾ ਸਕਦੀ, ਕੋਈ ਮਰਦ ਵੀ ਇਸਤ੍ਰੀ ਦੇ ਨਾਲ ਨਹੀਂ ਜਾ ਸਕਦਾ । ਇਹ ਨਾਤੇ ਸਵਾਸਾਂ ਤੱਕ ਹੀ ਹਨ । ਧਨ ਦਾ ਨਾਤਾ ਪ੍ਰਾਣਾਂ ਤੱਕ ਹੀ ਹੈ, ਸਵਾਸ ਨਿਕਲੇ ਤਾਂ ਸੰਬੰਧੀਆਂ ਨੂੰ ਫ਼ਿਕਰ

ਪੈ ਜਾਂਦਾ ਹੈ ਕਿ ਇਸ ਦਾ ਧਨ ਕਿਵੇਂ ਮੇਰੇ ਕਬਜ਼ੇ ਵਿਚ ਰਹੇ । ਕਈ ਵਾਰ ਤਾਂ ਮਾਲਦਾਰ ਬਾਪ ਦੇ ਬੱਚੇ ਬਾਪ ਨੂੰ ਅੰਤਲੇ ਸਵਾਸਾਂ ਤੇ ਛੱਡ ਕੇ ਆਪ ਧਨ ਦੀ ਦੌੜ-ਭੱਜ ਵਿਚ ਲੱਗ ਜਾਂਦੇ ਹਨ । ਗੁਰੂ ਸਾਹਿਬ ਮਨੁੱਖ ਦੀ ਇਹ ਕਮਜ਼ੋਰੀ ਇਸ ਤਰ੍ਹਾਂ ਦਸਦੇ ਹਨ :

ਅਗਲੇ ਮੁਏ ਸਿ ਪਾਛੈ ਪਰੇ ॥ ਜੋ ਉਬਰੇ ਸੇ ਬੰਧਿ ਲਕੁ ਖਰੇ ॥
ਜਿਹ ਧੰਧੇ ਮਹਿ ਓਇ ਲਪਟਾਏ ॥ ਉਨ ਤੇ ਦੁਗਣ ਦਿੜੀ ਉਨ ਮਾਇ ॥

(ਗਉੜੀ ਗੁਆਰੇਰੀ ਮ: ੫, ਪੰਨਾ ੧੭੯)

ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ ॥
ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ ॥

(ਆਸਾ ਕਬੀਰ ਜੀ, ਪੰਨਾ ੪੭੯)

ਭਾਈ ਗੁਰਦਾਸ ਜੀ ਦਾ ਕਥਨ ਹੈ ਕਿ ਧਨ ਸੰਪਤੀ ਇਕੱਠੀ ਕਰਨ ਵਾਲੇ ਦਾ ਐਸਾ ਹਾਲ ਹੈ ਜਿਵੇਂ ਸ਼ਹਿਦ ਦੀਆਂ ਮੱਖੀਆਂ ਸ਼ਹਿਦ ਇਕੱਠਾ ਹੀ ਕਰਦੀਆਂ ਹਨ, ਸ਼ਹਿਦ ਖਾਣਾ ਨਸੀਬ ਨਹੀਂ । ਗਊ ਵੱਛੇ ਵਾਸਤੇ ਦੁੱਧ ਇਕੱਠਾ ਕਰਦੀ ਹੈ ਪਰ ਗੁੱਜਰ ਚੋ ਕੇ ਲੈ ਜਾਂਦਾ ਹੈ ਵੱਛੇ ਨੂੰ ਪਾਸੇ ਕਰ ਦਿੰਦਾ ਹੈ । ਧਰਤੀ ਖੋਦ ਕੇ ਚੂਹਾ ਖੁੱਡ ਬਣਾਉਂਦਾ ਹੈ ਪਰ ਸੱਪ ਚੂਹੇ ਨੂੰ ਮਾਰ ਕੇ ਆਪ ਖੁੱਡ ਸਾਂਭ ਲੈਂਦਾ ਹੈ । ਇਸੇ ਤਰ੍ਹਾਂ ਅਨੇਕਾਂ ਪਾਪ ਕਰ ਕਰਕੇ ਮੂਰਖ ਨੇ ਮਾਇਆ ਜੋੜੀ ਪਰ ਅੰਤ ਕਾਲ ਐਸੇ ਮੂੜ੍ਹ ਹੱਥ ਝਾੜ ਕੇ ਤੁਰ ਪੈਂਦੇ ਹਨ ।

ਜੈਸੇ ਮਧੁ ਮਾਖੀ ਸੰਚ ਸੰਚ ਕੇ ਇਕਤ੍ਰ ਕਰੇ,
ਹਰੈ ਮਧੁਹਾਰ ਤਾਂਕੈ ਮੁਖਿ ਛਾਰਿ ਡਾਰ ਕੈ ।
ਜੈਸੇ ਬਛ ਹੇਤ ਗਊ ਸੰਚਿਤ ਹੈ ਛੀਰ,
ਤਾਹਿ ਲੇਤ ਹੈ ਅਹੀਰ ਦੂਧ ਬਛੁਰੇ ਬਿਛਾਰ ਕੈ ।
ਜੈਸੇ ਧਰ ਖੋਦ ਖੋਦ ਕਰ ਬਿਲ ਸਾਜੇ ਮੂਸਾ,
ਪੈਸਤ ਸਰਪ ਤਹਾਂ ਖਾਇ ਤਾਹਿ ਮਾਰ ਕੈ ।
ਅਨਿਕ ਪਾਪ ਕਰਿ ਮਾਇਆ ਜੋਰਿ ਜੋਰਿ ਮੂੜ,
ਅੰਤ ਕਾਲ ਛਾਡ ਚਲੈ ਦੋਨੋ ਕਰ ਝਾਰ ਕੈ ।

ਦੁਨੀ ਚੰਦ ਨੂੰ ਲਾਹੌਰ ਵਿਚ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ, ਦੁਨੀ ਚੰਦ ਤੂੰ ਬਹੁਤ ਕੁਝ ਇਕੱਠਾ ਕਰਕੇ ਵੀ ਕੰਗਾਲ ਹੀ ਹੈਂ । ਤੂੰ ਐਸਾ ਕੰਗਾਲ ਹੈਂ ਕਿ ਜਿਸ ਪਾਸ ਕੁਝ ਨਾ ਹੋਵੇ । ਤੂੰ ਉਸ ਮੁਸਾਫ਼ਰ ਵਰਗਾ ਹੈਂ ਜਿਹੜਾ ਸਫਰ

ਲਈ ਤਾਂ ਤੁਰ ਪਵੇ, ਪਰ ਪੱਲੇ ਖ਼ਰਚਾ ਇਕ ਦਮੜੀ ਵੀ ਨਾ ਹੋਵੇ। ਇਹ ਗੱਲ ਦੂਨੀ ਚੰਦ ਦੀ ਸਮਝ ਵਿਚ ਨਹੀਂ ਸੀ ਆਈ, ਕਿਸੇ ਦੀ ਸਮਝ ਵਿਚ ਵੀ ਨਹੀਂ ਆਉਂਦੀ। ਇਥੋਂ ਤੱਕ ਕਿ ਜਿਹੜੇ ਦੂਸਰਿਆਂ ਨੂੰ ਇਹ ਗੱਲ ਸਮਝਾਉਂਦੇ ਹਨ, ਉਹਨਾਂ ਦੀ ਆਪਣੀ ਸਮਝ ਵਿਚ ਵੀ ਭਾਗਾਂ ਨਾਲ ਹੀ ਆਉਂਦੀ ਹੈ।

ਸਾਡੇ ਪ੍ਰਚਾਰਨ ਵਿਚ ਤੇ ਗੁਰੂ ਨਾਨਕ ਦੇਵ ਜੀ ਦੇ ਪ੍ਰਚਾਰਨ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੈ। ਦੂਨੀ ਚੰਦ ਨੇ ਕਿਹਾ ਸੀ, ਸਾਹਿਬ ਜੀ, ਐਸੀ ਗੱਲ ਨਹੀਂ। ਮੇਰੇ ਘਰ, ਮੇਰੇ ਕੋਲ ਬਹੁਤ ਕੁਝ ਹੈ। ਸਾਹਿਬਾਂ ਕਿਹਾ ਅੱਛਾ ਇਹ ਸੂਈ ਲੈ ਜਾ ਪ੍ਰਲੋਕ ਵਿਚ ਸਾਨੂੰ ਦੇ ਦੇਵੀਂ। ਘਰ ਜਾ ਕੇ ਆਪਣੀ ਭੁੱਲ ਦਾ ਪਤਾ ਲੱਗਾ। ਆ ਕੇ ਕਹਿਣ ਲੱਗਾ—ਮਹਾਰਾਜ ਸੂਈ ਅੱਗੇ ਨਹੀਂ ਜਾਣੀ। ਗੁਰੂ ਸਾਹਿਬ ਨੇ ਕਿਹਾ ਕਿ ਸ਼ਾਇਦ ਮੇਰੀ ਸੂਈ ਨਾ ਜਾਂਦੀ ਹੋਵੇ, ਕੋਈ ਆਪਣੇ ਘਰੋਂ ਲੈ ਜਾਣਾ। ਅੱਜ ਗਿਆਨ ਹੋਇਆ ਕਿ ਮੇਰੇ ਘਰੋਂ ਵੀ ਮੇਰੇ ਨਾਲ ਕੁਝ ਨਹੀਂ ਜਾਣਾ। ਆ ਕੇ ਗੁਰੂ ਨਾਨਕ ਦੇਵ ਜੀ ਦੇ ਚਰਨ ਫੜ ਲਏ ਅਤੇ ਕਹਿਣ ਲੱਗਾ, ''ਪਾਤਸ਼ਾਹੋ ਭਰਮ ਹੀ ਸੀ ਕਿ ਮੈਂ ਧਨਵਾਨ ਹਾਂ, ਪਰ ਅੱਜ ਪਤਾ ਲੱਗਾ ਹੈ ਤੁਹਾਡੇ ਕਹਿਣ ਮੁਤਾਬਿਕ ਮੈਂ ਤਾਂ ਕੰਗਾਲ ਹੀ ਹਾਂ। ਗੁਰੂ ਨੇ ਸੱਚੇ ਧਨ ਨਾਲ ਜੋੜ ਕੇ ਮੁਕਤ ਕਰ ਦਿੱਤਾ।''

ਇਸ ਕੰਗਾਲੀ ਦਾ ਪਤਾ ਬਾਦਸ਼ਾਹਾਂ ਨੂੰ ਵੀ ਮੌਤ ਦੇ ਸਮੇਂ ਹੀ ਲੱਗਦਾ ਹੈ। ਇਕ ਅਦੀਬ ਨੇ ਸਿਕੰਦਰ ਬਾਰੇ ਲਿਖਿਆ ਹੈ ਕਿ ਆਖ਼ਰ ਸਮੇਂ ਸਿਕੰਦਰ ਨੂੰ ਪਤਾ ਲੱਗਾ ਕਿ ਮੈਂ ਤਾਂ ਬਿਲਕੁਲ ਨਿਹੱਥਾ ਹਾਂ, ਕੰਗਾਲ ਹਾਂ, ਬੇ-ਸਹਾਰਾ ਹਾਂ।

ਜ਼ਰ ਸਿਕੰਦਰ ਨੇ ਜਮ੍ਹਾਂ ਕਰ, ਕਹਿ ਦੀਆ ਮੈਂ ਹੂੰ ਖ਼ੁਦਾ,
ਵਕਤ ਪੜਨੇ ਪਰ ਕਜ਼ਾ ਕਾ, ਸਭ ਲਗੇ ਹੋਨੇ ਜੁਦਾ।
ਸਭ ਮੁਲਕ ਯੂਨਾਨ ਕੇ, ਹਿਕਮਤ ਗ਼ਰੋਂ ਸੇ ਯੂੰ ਕਹਾ,
ਐ ਤਬੀਬੋ ਇਸ ਵਕਤ, ਹੈ ਮੌਤ ਕੀ ਕੋਈ ਦਵਾ।
ਅਪਨੀ ਰੱਯਤ ਅਰ ਵਜ਼ੀਰੋਂ ਬੇਗਮੋਂ ਸੇ ਯੂੰ ਕਹਾ,
ਹੈ ਕੋਈ ਮੁਝ ਕੋ ਬਚਾਨੇ ਕੇ ਲੀਏ ਅਹਿਲੇ ਵਫ਼ਾ।
ਢੇਰ ਦੌਲਤ ਕਾ ਲਗਾ ਕਰ ਹਾਥ ਮੇਂ ਲੇਕਰ ਕਹਾ,
ਤੁਝ ਸੇ ਹੀ ਗਰ ਹੋ ਸਕੇ ਤੋ ਆਜ ਮੁਝ ਕੋ ਲੇ ਬਚਾ।
ਚਲਤੇ ਚਲਤੇ ਯੂੰ ਲਗੇ ਕਹਿਣੇ, ਜਨਾਜ਼ੇ ਪਰ ਮਿਰੇ,
ਹਾਥ ਖਾਲੀ ਹੋਂ, ਕਫ਼ਨ ਸੇ ਬਾਹਰ, ਹੈ ਮੇਰੀ ਰਜ਼ਾ।
ਔਰ ਸਿਕੰਦਰ ਕਾ ਜਨਾਜ਼ਾ ਕੂਚਾ ਕੂਚਾ ਮੇਂ ਫ਼ਿਰੇ,
ਤਾਕਿ ਸਭ ਕੋ ਬਾ-ਖ਼ਬਰ ਕਰ ਦੇ, ਯੇ ਆਖ਼ਿਰ ਕਾ ਸਮਾਂ।

ਗੁਰੂ ਸਾਹਿਬ ਦਾ ਫੁਰਮਾਨ ਹੈ

*ਸੰਚਤੰ ਸੰਚਤ ਥੈਲੀ ਕੀਨੀ ॥*
*ਪ੍ਰਭਿ ਉਸਤੇ ਡਾਰਿ ਅਵਰ ਕਉ ਦੀਨੀ ॥*

(ਆਸਾ ਮਹਲਾ ੫, ਪੰਨਾ ੩੯੨)

ਧਨ ਸੰਪਤੀ ਗੁਜ਼ਰਾਨ ਹੈ । ਗੁਜ਼ਰਾਨ ਨਿੱਤ ਗੁਜ਼ਰਦੀ ਰਹਿੰਦੀ ਹੈ । ਜਿਹੜਾ ਚਲਦੇ ਪ੍ਰਵਾਹ ਵਿਚ ਘਰ ਬਣਾਵੇ ਉਹ ਪਾਗਲ ਹੈ । ਇਸਤ੍ਰੀ ਧਨ ਸੰਪਤੀ ਤੇਰੀ ਗੁਜ਼ਰਾਨ ਹੋ ਸਕਦੀ ਹੈ, ਸਾਥੀ ਤਾਂ ਇਕ ਹੀ ਹੈ, ਜੋ ਜਨਮ ਵੇਲੇ ਵੀ ਨਾਲ ਸੀ, ਮਰਨ ਵੇਲੇ ਵੀ, ਲੋਕ ਪ੍ਰਲੋਕ ਦਾ ਸਾਥੀ ਹੈ, ਉਹ ਹੈ ਨਾਮ ।

੬

**ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥**
**ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ ॥੬॥**

**ਪਦ ਅਰਥ : ਪਤਿਤ** = ਪਾਪੀ, ਜੋ ਆਪਣੇ ਸਥਾਨ ਤੋਂ ਥੱਲੇ ਡਿੱਗ ਪਵੇ। **ਪਤਿਤ ਉਧਾਰਨ** = ਪਾਪੀਆਂ ਨੂੰ ਫਿਰ ਉਨ੍ਹਾਂ ਦੇ ਸਹੀ ਅਸਥਾਨ ਤੇ ਬਿਠਾਉਣ ਵਾਲੇ ਭਾਵ ਧਰਮੀ ਬਣਾਉਣ ਵਾਲੇ। **ਅਨਾਥ ਕੇ ਨਾਥ** = ਨਿਖਸਮਿਆਂ ਦੇ ਖਸਮ। **ਸਾਥਿ** = ਅੰਗ-ਸੰਗ।

**ਅਰਥ :** ਪ੍ਰਭੂ ਜੀ ਪਾਪੀਆਂ ਦਾ ਨਿਸਤਾਰਾ ਕਰਨ ਵਾਲੇ ਹਨ, ਜਿਸ ਦਾ ਕੋਈ ਮਾਲਕ ਨਾ ਬਣੇ ਉਸਦੇ ਉਹ ਬਣਦੇ ਹਨ। ਨਾਨਕ ਦਾ ਇਹ ਕਥਨ ਹੈ ਕਿ ਉਸ ਪ੍ਰਮਾਤਮਾ ਨਾਲ ਸਾਂਝ ਪਾਉਣੀ ਚਾਹੀਦੀ ਹੈ ਜੋ ਸਦਾ ਹੀ ਤੇਰੇ ਅੰਗ-ਸੰਗ ਰਹਿੰਦਾ ਹੈ।

**ਭਾਵ ਅਰਥ :** ਪੰਜਾਬੀ ਦਾ ਇਕ ਮੁਹਾਵਰਾ ਹੈ, ਚੜ੍ਹਿਆ ਸੌ ਤੇ ਲੱਥਾ ਭਉ। ਪਹਿਲੀ ਗ਼ਲਤੀ ਮਨੁੱਖ ਲਈ ਬਹੁਤ ਹੀ ਦੁਖਦਾਈ ਹੈ। ਪਹਿਲਾ ਗੁਨਾਹ ਮਨੁੱਖ ਨੂੰ ਪੀੜਾ ਦਿੰਦਾ ਹੈ। ਪਹਿਲੀ ਬੇ-ਇੱਜ਼ਤੀ ਦੁਖਦਾਈ ਹੈ ਪਰ ਜਦੋਂ ਮਨੁੱਖ ਕੁਝ ਗ਼ਲਤੀਆਂ ਕਰ ਬੈਠਦਾ ਹੈ ਫਿਰ ਬੇਨਜ਼ਰ ਬੇਬਾਕ ਭਾਵ ਢੀਠ ਅਤੇ ਨਿਡਰ ਹੋ ਜਾਂਦਾ ਹੈ ਅਤੇ ਆਦੀ ਹੋ ਜਾਂਦਾ ਹੈ।

ਕੁਦਰਤ ਦਾ ਨਿਯਮ ਵੀ ਐਸਾ ਹੈ ਕਿ ਮਨੁੱਖ ਜੋ ਕੰਮ ਕਰਨ ਲੱਗ ਪੈਂਦਾ ਹੈ, ਫਿਰ ਉਹੋ ਕੁਝ ਹੀ ਬਣ ਜਾਂਦਾ ਹੈ, ਅੱਗੇ ਹੀ ਅੱਗੇ ਉਸੇ ਪਾਸੇ ਹੀ ਤੁਰਿਆ ਜਾਂਦਾ ਹੈ। ਆਖ਼ਿਰ ਇਹ ਵੀ ਗਿਆਨ ਹੁੰਦਾ ਹੈ ਕਿ ਮੈਂ ਮਨੁੱਖਤਾ ਤੋਂ ਬਹੁਤ ਦੂਰ ਨਿਕਲ ਗਿਆ ਹਾਂ, ਮੈਂ ਚੰਗਿਆਈ ਤੋਂ ਬਹੁਤ ਦੂਰ ਹਾਂ। ਕਿੱਥੋਂ ਤੁਰਿਆ ਸਾਂ, ਕਿੱਥੇ ਆ ਪਹੁੰਚਿਆ ਹਾਂ।

ਇਕ ਪਰਉਪਕਾਰੀ ਸੱਜਣ ਨੇ ਵੇਖਿਆ ਕਿ ਇਕ ਬੰਦਾ ਪੁਲ ਤੋਂ ਨਦੀ ਵਿਚ ਛਾਲ ਮਾਰ ਕੇ ਮਰਨ ਲਈ ਤਿਆਰ ਹੈ, ਉਸ ਨੇ ਦੌੜ ਕੇ ਫੜਿਆ ਅਤੇ ਕਿਹਾ ਕਿ ਐ ਰੱਬ ਦੇ ਬੰਦੇ ਮਨੁੱਖਾ ਜਨਮ ਇੰਞ ਨਹੀਂ ਗੁਆਈਦਾ। ਉਸ ਖ਼ੁਦਕੁਸ਼ੀ ਕਰਨ ਵਾਲੇ ਨੇ ਕਿਹਾ ਕਿ ਮੈਂ ਬੜੇ ਗੁਨਾਹ ਕੀਤੇ ਹਨ, ਮੈਂ ਕਿਤੇ ਮੂੰਹ

ਦਿਖਾਉਣ ਜੋਗਾ ਨਹੀਂ। ਉਪਕਾਰੀ ਸੱਜਣ ਨੇ ਕਿਹਾ ਤੂੰ ਸਿਮਰਨ ਕਰ, ਸੇਵਾ ਕਰ, ਤੂੰ ਮੇਰੇ ਵਰਗਾ ਹੀ ਬਣ ਜਾਵੇਂਗਾ। ਉਸਦਾ ਜੀਵਨ ਹੀ ਤਬਦੀਲ ਹੋ ਗਿਆ, ਗੁਨਾਹ ਦੀ ਥਾਂ ਉਪਕਾਰ ਕਰਨ ਲੱਗ ਪਿਆ। ਅਚਾਨਕ ਹੀ ਉਸ ਨੇ ਵੇਖਿਆ ਕਿ ਜਿਥੇ ਮੈਂ ਖ਼ੁਦਕਸ਼ੀ ਕਰਨ ਲੱਗਾ ਸਾਂ ਉਥੇ ਹੀ ਇਕ ਬੰਦਾ ਮਰਨ ਲਈ ਤਿਆਰ ਖੜ੍ਹਾ ਹੈ, ਉਹ ਦੌੜ ਕੇ ਗਿਆ ਅਤੇ ਕਿਹਾ ਕਿ ਜਨਮ ਬਰਬਾਦ ਨਾ ਕਰ, ਪਰ ਵੇਖ ਕੇ ਹੈਰਾਨ ਹੋ ਗਿਆ ਕਿ ਇਹ ਤਾਂ ਉਹੀ ਬੰਦਾ ਹੈ ਜਿਸ ਨੇ ਮੈਨੂੰ ਰਾਹੇ ਪਾਇਆ ਸੀ। ਪੁੱਛਿਆ ਕਿ ਮਿੱਤਰ ਇਹ ਕੀ ? ਜਵਾਬ ਮਿਲਿਆ ਕਿ ਜੀਵਨ ਇਕ ਬੁਝਾਰਤ ਹੈ, ਭੂਲ ਭੁਲੱਈਆ ਹੈ। ਤੂੰ ਠੀਕ ਪਾਸੇ ਕਦਮ ਪੁਟ ਲਿਆ, ਤੂੰ ਮੇਰੀ ਥਾਂ ਤੇ ਆ ਖੜ੍ਹਾ ਹੋਇਆ, ਮੈਂ ਗ਼ਲਤ ਪਾਸੇ ਕਦਮ ਪੁੱਟ ਲਿਆ, ਮੈਂ ਤੇਰੀ ਥਾਂ ਤੇ ਆ ਖੜ੍ਹਾ ਹੋਇਆ ਹਾਂ।

ਇਹ ਗੱਲ ਪੱਕੀ ਹੈ ਕਿ ਪਤਿਤ ਨਿਰਾਸ ਹੋ ਜਾਏ ਤਾਂ ਖ਼ੁਦਕਸ਼ੀ ਕਰਨ ਤੋਂ ਬਿਨਾਂ ਕੋਈ ਚਾਰਾ ਨਹੀਂ ਪਰ ਜੇ ਪਤਿਤ ਨੂੰ ਗੁਰੂ ਮਿਲ ਜਾਏ ਫਿਰ ਮਰਦਾ ਤਾਂ ਹੈ ਪਰ ਸਰੀਰ ਨਹੀਂ, ਮਨ ਮਰਦਾ ਹੈ, ਅਵਗੁਣ ਮਰਦਾ ਹੈ। ਪਾਣੀ ਵਿਚ ਡੁੱਬ ਕੇ ਨਹੀਂ ਮਰਦਾ, ਸ਼ਬਦ ਦੁਆਰਾ ਮੌਤ ਹੁੰਦੀ ਹੈ। ਗੁਰਵਾਕ ਹੈ:

*ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥*

(ਸੋਰਠਿ ਮਹਲਾ ੪, ਪੰਨਾ ੬੦੨)

ਬੁਰੇ ਨੂੰ ਜ਼ਿਆਦਾ ਬੁਰਾ ਬਣਾਉਣ ਵਾਲੇ ਤਾਂ ਬਹੁਤ ਹਨ, ਪਰ ਬੁਰੇ ਨੂੰ ਭਲਾ ਬਨਾਉਣ ਵਾਲਾ ਸਤਿਗੁਰੂ ਤਾਂ ਇਕ ਹੀ ਹੈ :

*ਜਿਸੁ ਪਾਪੀ ਕਉ ਮਿਲੈ ਨਾ ਢੋਈ ॥*
*ਸਰਣਿ ਆਵੈ ਤਾ ਨਿਰਮਲ ਹੋਈ ॥*

(ਭੈਰਉ ਮਹਲਾ ੫, ਪੰਨਾ ੧੧੪੧)

ਬੁਰਿਆਂ ਦਾ ਇਤਿਹਾਸ ਪੜ੍ਹ ਕੇ ਵੇਖੋ, ਸਮਾਜ ਦੀ ਥੋੜ੍ਹੀ ਜਿਹੀ ਕੁਤਾਹੀ ਕਾਰਨ ਉਹ ਬਹੁਤ ਹੀ ਬੁਰੇ ਬਣ ਗਏ। ਅਸੀਂ ਉਹਨਾਂ ਦੀ ਬੁਰਿਆਈ ਨੂੰ ਬਹੁਤ ਵੱਡੀ ਕਰਕੇ ਭੰਡਿਆ, ਉਨ੍ਹਾਂ ਲਈ ਵਾਪਸ ਆਉਣ ਦੇ ਸਾਰੇ ਹੀ ਦਰਵਾਜ਼ੇ ਬੰਦ ਕਰ ਦਿੱਤੇ। ਫਿਰ ਨਿਸੰਗ ਹੋ ਕੇ ਉਹ ਬੁਰਿਆਈ ਵੱਲ ਵਧੇ ਅਤੇ ਅਖਾਉਤੀ ਨੇਕੀ ਦੇ ਠੇਕੇਦਾਰਾਂ ਦੇ ਉਨ੍ਹਾਂ ਘਰ-ਬਾਰ ਹੀ ਤਬਾਹ ਕਰਕੇ ਰੱਖ ਦਿੱਤੇ। ਭੁੱਲ ਕਰਨੀ ਬਹੁਤ ਵੱਡਾ ਗੁਨਾਹ ਹੈ ਪਰ ਉਸ ਤੋਂ ਵੀ ਵੱਡੀ ਭੁੱਲ ਹੈ ਕਿ ਭੁੱਲੇ ਨੂੰ ਰਾਹ ਨਾ ਦੱਸਣਾ।

ਗੁਰਮਤ ਅਨੁਸਾਰ ਉਪਦੇਸ਼ ਹੈ ਕਿ ਭੁੱਲ ਨਾ ਕਰ, ਪਤਿਤ ਨਾ ਹੋ । ਇਸ ਲਈ ਕਿ ਰੱਬ ਤਾਂ ਸ਼ਾਇਦ ਤੈਨੂੰ ਮੁਆਫ਼ ਕਰ ਦੇਵੇ, ਬੰਦਿਆਂ ਤੈਨੂੰ ਕਦੀ ਮੁਆਫ਼ ਨਹੀਂ ਕਰਨਾ । ਭਾਈ ਗੁਰਦਾਸ ਜੀ ਸਾਨੂੰ ਸੁਚੇਤ ਕਰਦੇ ਹਨ :

ਜਿਵੇਂ ਇਕ ਜ਼ਖ਼ਮੀ ਦਾ ਜ਼ਖ਼ਮ ਠੀਕ ਹੋ ਗਿਆ, ਪੀੜ ਤਾਂ ਮਿਟ ਗਈ ਹੈ ਪਰ ਨਿਸ਼ਾਨ ਬਾਕੀ ਹੈ । ਫਟਿਆ ਕਪੜਾ ਸੀਅ ਲੈਂਦੇ ਹਾਂ, ਤਨ ਤਾਂ ਕੱਜਿਆ ਜਾਂਦਾ ਹੈ, ਪਰ ਜਿਥੋਂ ਸੀਤਾ ਹੈ ਉਹ ਥਾਂ ਨਜ਼ਰ ਆਉਂਦੀ ਹੈ, ਟੁੱਟਾ ਭਾਂਡਾ ਠਠਿਆਰ ਸਵਾਰ ਦੇਵੇਗਾ, ਪਾਣੀ ਤਾਂ ਨਹੀਂ ਡਿੱਗੇਗਾ ਪਰ ਲੱਗਾ ਟਾਂਕਾ ਨਜ਼ਰ ਆਵੇਗਾ, ਇਸੇ ਤਰ੍ਹਾਂ ਜੇ ਤੂੰ ਪਤਿਤ ਹੋ ਗਿਆ ਹੈਂ ਫਿਰ ਦੁਖੀ ਹੋ ਕੇ ਗੁਰੂ ਦੀ ਸ਼ਰਨ ਆਵੇਂਗਾ । ਸਤਿਗੁਰੂ ਤਾਂ ਬਖ਼ਸ਼ ਲੈਣਗੇ ਪਰ ਦੁਨੀਆਂ ਫਿਰ ਵੀ ਗੱਲਾਂ ਕਰਦੀ ਰਹੇਗੀ । ਇਸ ਲਈ ਤੂੰ ਅਵਗੁਣਾਂ ਤੋਂ ਬਚ । ਪਹਿਲਾਂ ਅਵਗੁਣ ਬਖਸ਼ਾਉਣ ਲਈ ਕਿੰਨੇ ਔਖੇ ਪ੍ਰਾਸ਼ਚਿਤ ਸਨ । ਇਕ ਸ਼ਾਇਰ ਨੇ ਸੁਚੇਤ ਕੀਤਾ ਹੈ :

*ਧੋ ਸ਼ੌਕ ਸੇ ਪਰ ਇਤਨਾ ਨਾ ਰਗੜ,*
*ਧੱਬਾ ਰਹੇ ਕਪੜੇ ਪਰ, ਨਾ ਕੱਪੜਾ ਬਾਕੀ ।*

ਪ੍ਰਾਸ਼ਚਿਤ ਵਿਚ ਜਾਂ ਬੰਦਾ ਜੀਵਨ ਗੁਆ ਬੈਠਦਾ ਸੀ ਜਾਂ ਉਹ ਬੰਦਾ ਨਾਸਤਕ ਹੋ ਜਾਂਦਾ ਸੀ ।

ਪਹਿਲੀ ਗੱਲ, ਕਿ ਜੇਕਰ ਹੋ ਸਕੇ ਗੁਨਾਹ ਨਾ ਕਰ, ਪਤਿਤ ਨਾ ਹੋ, ਤੇ ਜੋ ਹੋ ਗਿਆ ਹੈਂ ਫਿਰ ਖ਼ੁਦਕਸ਼ੀ ਨਾ ਕਰ, ਨਿਰਾਸ਼ ਨਾ ਹੋ । ਬੇਬਾਕ ਤੇ ਬੇਨਜ਼ਰ ਨਾ ਹੋ । ਫਿਰ ਸਤਿਗੁਰ ਦੀ ਸ਼ਰਨ ਲੈ ।

*ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਨ ਹਾਰੁ ॥*

(ਵਾਰ ਮਾਝ ਕੀ, ਪੰਨਾ ੧੪੩)

ਗੁਰੂ ਤੇਗ਼ ਬਹਾਦਰ ਜੀ ਇਕ ਢਾਰਸ ਦਿੰਦੇ ਹਨ ਕਿ ਤੂੰ ਜੇ ਗੁਨਾਹਗਾਰ ਹੈਂ, ਨਿਰਾਸ਼ ਨਾ ਹੋ, ਪ੍ਰਮਾਤਮਾ ਪਾਪੀਆਂ ਦਾ ਨਿਸਤਾਰਾ ਕਰਨ ਵਾਲਾ ਹੈ, ਡਰ ਦੂਰ ਕਰਨ ਵਾਲਾ ਨਿਖਸਮਿਆਂ ਦਾ ਖ਼ਸਮ ਹੈ, ਉਸ ਨਾਲ ਸਾਂਝ ਪਾ, ਉਸਦਾ ਗਿਆਨ ਪ੍ਰਾਪਤ ਕਰ ਜੋ ਸਦਾ ਹੀ ਤੇਰੇ ਸਾਥ ਵਿਚ ਹੈ ।

ਰਵਿਦਾਸ ਜੀ ਦੇ ਅਨੁਸਾਰ ਹਰ ਅੰਗ ਤੋਂ ਨੇੜੇ ਸਾਡਾ ਹੱਥ ਹੈ, ਅੱਖ ਦਰਦ ਕਰੇ ਹੱਥ ਅੱਖ 'ਤੇ ਜਾਂਦਾ ਹੈ, ਪੇਟ ਦਰਦ ਕਰੇ, ਪੇਟ 'ਤੇ ਜਾਂਦਾ ਹੈ, ਪੈਰ ਦਰਦ ਕਰੇ ਪੈਰ 'ਤੇ ਜਾਂਦਾ ਹੈ, ਸਿਰ ਦਰਦ ਕਰੇ ਸਿਰ 'ਤੇ ਜਾਂਦਾ ਹੈ, ਜਿਥੇ ਵੀ ਜ਼ਰੂਰਤ

ਹੈ ਹੱਥ ਹੀ ਜਾਂਦਾ ਹੈ, ਸਰੀਰ ਨੂੰ ਸਭ ਤੋਂ ਨੇੜੇ ਹੱਥ ਹੈ, ਪਰ ਪ੍ਰਮਾਤਮਾ ਤਾਂ ਹੱਥ ਤੋਂ ਵੀ ਨੇੜੇ ਹੈ, ਇੰਨਾ ਸੰਗੀ ਸਾਥੀ ਹੈ—

*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ।*

(ਸੋਰਠਿ ਰਵਿਦਾਸ, ਪੰਨਾ ੬੫੮)

ਜੇ ਤੂੰ ਪਤਿਤ ਹੈਂ ਤਾਂ ਪਤਿਤਾਂ ਪਾਸ ਨਾ ਭਟਕ, ਤੂੰ ਪਤਿਤ ਪਾਵਨ ਨਾਲ ਸਾਂਝ ਬਣਾ ।

*ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ।*
*ਪਤਿਤ ਪਵਿਤ ਭਏ ਰਾਮੁ ਕਹਿਤ ਹੀ ॥*

(ਟੋਡੀ ਨਾਮਦੇਵ, ਪੰਨਾ ੭੧੮)

੭

**ਤਨੁ ਧਨੁ ਜਿਹ ਤੋਕਉ ਦੀਓ ਤਾ ਸਿਉ ਨੇਹੁ ਨਾ ਕੀਨ ॥**
**ਕਹੁ ਨਾਨਕ ਸੁਨ ਰੇ ਮਨਾ ਅਬ ਕਿਉ ਡੋਲਤ ਦੀਨ ॥੭॥**

**ਪਦ ਅਰਥ :** ਤੋਕਉ = ਤੈਨੂੰ । ਦੀਨ = ਆਤੁਰ ।

**ਅਰਥ :** ਜਿਸ ਪ੍ਰਮਾਤਮਾ ਨੇ ਤੈਨੂੰ ਸੁੰਦਰ ਸਰੀਰ ਅਤੇ ਧਨ ਦਿੱਤਾ ਹੈ, ਤੂੰ ਉਸ ਨਾਲ ਪਿਆਰ ਨਹੀਂ ਪਾਇਆ । ਤੂੰ ਉਸ ਦੀਆਂ ਦਾਤਾਂ ਵਿਚ ਖਚਤ ਹੋ ਗਿਆ ਹੈਂ । ਨਾਨਕ ਕਹਿੰਦਾ ਹੈ ਕਿ ਹੇ ਪਾਗਲ ਮਨੁੱਖ ! ਹੁਣ ਕਿਉਂ ਆਤੁਰ ਹੋ ਕੇ ਭਟਕਦਾ ਫਿਰਦਾ ਹੈਂ ।

**ਭਾਵ ਅਰਥ :** ਮਨੁੱਖ ਦਾ ਸਰੀਰ ਅਤੇ ਧਨ ਇਹ ਦੋਵੇਂ ਪ੍ਰਮਾਤਮਾ ਵਲੋਂ ਬਹੁਤ ਵੱਡੀਆਂ ਦਾਤਾਂ ਸਨ । ਧਨ, ਤਨ ਪਾਲਣ ਵਾਸਤੇ ਸੀ ਅਤੇ ਤਨ ਸਿਮਰਨ ਅਤੇ ਸੇਵਾ ਵਾਸਤੇ ਸੀ । ਵਡਹੰਸ ਰਾਗ ਵਿਚ ਗੁਰੂ ਰਾਮਦਾਸ ਜੀ ਦੇਹ ਨੂੰ ਘੋੜੀ ਨਾਲ ਉਪਮਾ ਦਿੰਦੇ ਹਨ ਕਿ :

*ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ ॥*

(ਵਡਹੰਸ ਮਹਲਾ ੪, ਪੰਨਾ ੫੭੫)

ਇਸ ਦੇਹ ਘੋੜੀ ਨਾਲ ਅਸੀਂ ਪ੍ਰਮਾਤਮਾ ਤੇ ਆਪਣੇ ਦਰਮਿਆਨ ਜੋ ਫਾਸਲਾ ਸੀ ਉਹ ਤਹਿ ਕਰਨਾ ਸੀ । ਪਰ ਅਭਾਗੇ ਮਨੁੱਖ ਦੀ ਇਹ ਹਾਲਤ ਹੈ ਕਿ ਜੁਗਤ ਨਾ ਆਉਣ ਕਰਕੇ ਇਸ ਲਈ ਦਵਾਈ ਵੀ ਜ਼ਹਿਰ ਹੀ ਸਿੱਧ ਹੋਈ । ਸਿਮਰਨ ਅਤੇ ਸੇਵਾ ਦੋਨੋਂ ਹੀ ਨਾ ਕੀਤੇ, ਸਗੋਂ ਤਨ ਅਤੇ ਧਨ ਤੇ ਹੰਕਾਰ ਖੜ੍ਹਾ ਕਰ ਲਿਆ ।

ਮਨੁੱਖ ਧਿਆਨ ਨਾਲ ਵੇਖੇ ਤਾਂ ਪਤਾ ਲੱਗੇਗਾ ਕਿ ਇਸ ਦਾ ਹੰਕਾਰ ਤਨ ਤੇ ਖੜ੍ਹਾ ਹੈ ਅਤੇ ਧਨ ਤੇ ਖੜ੍ਹਾ ਹੈ । ਇਕ ਰੋਗੀ ਉਨਾ ਹੰਕਾਰੀ ਨਹੀਂ ਹੋਵੇਗਾ ਜਿੰਨਾ ਕਿ ਅਰੋਗ ਮਨੁੱਖ, ਇਕ ਨਿਰਧਨ ਉਨਾ ਹੰਕਾਰੀ ਨਹੀਂ ਹੋਵੇਗਾ ਜਿੰਨਾ ਕਿ ਧਨਵਾਨ ਮਨੁੱਖ, ਹੰਕਾਰ ਨੂੰ ਵੀ ਖੜ੍ਹੇ ਹੋਣ ਲਈ ਕੋਈ ਟੇਕ ਚਾਹੀਦੀ ਹੈ । ਮੁਢਲੀਆਂ ਦੋ ਹੀ ਥੰਮ੍ਹੀਆਂ ਹਨ ਜਿਨ੍ਹਾਂ ਤੇ ਹੰਕਾਰ ਖੜ੍ਹਾ ਹੁੰਦਾ ਹੈ, ਉਹ ਹਨ ਤਨ ਤੇ ਧਨ, ਫਿਰ ਗਿਆਨ ਹੈ ਧਿਆਨ ਹੈ, ਵਿਦਿਆ ਹੈ ਜਪ ਹੈ ਤਪ ਹੈ,

ਗਰਜ਼ਿ ਕਿ ਜਿਥੇ ਵੀ ਥਾਂ ਮਿਲੇ ਇਹ ਬੈਠ ਜਾਂਦਾ ਹੈ । ਪਰ ਮੁਢਲੀਆਂ ਦੋ ਟੇਕਾਂ ਹਨ ਤਨ ਅਤੇ ਧਨ ।

ਜੇ ਕਦੀ ਇਹ ਗਿਆਨ ਹੋ ਜਾਏ ਕਿ ਤਨ ਮੇਰਾ ਨਹੀਂ, ਮੇਰਾ ਹੁੰਦਾ ਤਾਂ ਮੇਰੇ ਹੁਕਮ ਵਿਚ ਚਲਦਾ । ਤਨ ਕਿਸੇ ਦਾ ਹੈ ਉਸ ਕਾਰੀਗਰ ਦੀ ਮਿਹਰਬਾਨੀ ਹੈ, ਜਿਸ ਨੇ ਇਸ ਨੂੰ ਸਵਾਰਿਆ, ਇਸਦੀ ਸੁੰਦਰਤਾ ਉਸਦੀ ਕਲਾ ਕਰਕੇ ਹੈ।

*ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ ॥*
*ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ ॥*

(ਬਿਲਾਵਲ ਮਹਲਾ ੫, ਪੰਨਾ ੮੧੨)

*ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਧੀ ਦੇਹ ॥*

(ਸਲੋਕ ਕਬੀਰ, ਪੰਨਾ ੧੩੭੪)

ਤਨ ਉਸ ਦੀ ਦਾਤ ਹੈ, ਮਿਹਰ ਹੈ, ਖ਼ੈਰਾਤ ਹੈ ।

ਖ਼ੈਰਾਤ ਦਾ ਹੰਕਾਰ ਕਰਨਾ ਸਿਆਣਿਆਂ ਦਾ ਕੰਮ ਨਹੀਂ । ਬਾਕੀ ਰਹੀ ਗੱਲ ਧਨ ਦੀ, ਇਹ ਵੀ ਉਸਦੀ ਕ੍ਰਿਪਾ ਬਿਨਾਂ ਨਹੀਂ, ਭਾਗਾਂ ਬਿਨਾਂ ਨਹੀਂ ਮਿਲਦਾ। ਪੰਡਤ ਗੁਲਾਬ ਸਿੰਘ ਜੀ ਲਿਖਦੇ ਹਨ :

*ਧਨ ਪਾਵਨ ਕੋ ਜੋ ਜਹਾਜ਼ ਰਚੇ, ਬਿਨ ਭਾਗਨ ਤੈ ਜਲ ਸਿੰਧ ਬੁੜਾਹੀ ॥*
*ਸੁ ਖਨੇ ਬਹੁ ਬਾਰਨ ਭੂਮਿ ਘਨੀ, ਧਰਿ ਤੇ ਨਹਿ ਏਕ ਵਿਰਾਟਿਕ ਪਾਈ ॥*
*ਨ੍ਰਿਪ ਕੀ ਕਰ ਆਇਸ ਸੇਵ ਕਰੀ, ਭਿਰ ਸੰਘਰ ਮਾਹਿ ਸੁ ਅੰਗ ਤੁੜਾਈ ॥*
*ਬਿਧਿ ਲੋਕਹ ਲਉ ਜਬ ਦੌਰ ਫਿਰੇ, ਫਲ ਪਾਵਤ ਨਾ ਬਿਨ ਭਾਗ ਸਹਾਈ ॥*

ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ :

*ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਿਣੈ ਕੈਠੇ ਪਾਇਓ ਰੇ ॥*

(ਟੋਡੀ ਮਹਲਾ ੫, ਪੰਨਾ ੭੧੫)

ਹੰਕਾਰ ਵੀ ਬੇਮੁਖਤਾ ਦੀ ਗੰਦਗੀ ਤੇ ਹੀ ਬੈਠਦਾ ਹੈ, ਗੁਰਮੁਖਤਾਈ ਦੀ ਸੁਗੰਧੀ ਤੇ ਨਹੀਂ ਬੈਠ ਸਕਦਾ । ਸਾਵਣ ਦਾ ਮਹੀਨਾ ਸੀ । ਮੈਂ ਹਰਿਮੰਦਰ ਸਾਹਿਬ ਤਾਬਿਆ ਬੈਠਾ ਸਾਂ, ਇਕ ਮੱਖੀ ਵਾਰ-ਵਾਰ ਆ ਕੇ ਰੁਮਾਲੇ ਤੇ ਬੈਠੇ, ਸੇਵਾਦਾਰ ਨੇ ਇਤਰ ਛਿੜਕ ਦਿੱਤਾ ਉਹ ਮੱਖੀ ਫਿਰ ਨਹੀਂ ਆਈ । ਮੈਨੂੰ ਸਤਿਗੁਰੂ ਨੇ ਇਕ ਖਿਆਲ ਬਖਸ਼ਿਆ ਕਿ ਜਦੋਂ ਵੀ ਹੰਕਾਰ ਦੀ ਮੱਖੀ ਕਿਸੇ ਦਾਤ ਤੇ ਆ ਕੇ ਬੈਠੇ, ਤਨ ਤੇ ਬੈਠੇ ਯਾ ਧਨ ਤੇ ਬੈਠੇ ਤੂੰ ਨਾਮ ਦਾ ਇਤਰ ਛਿੜਕ ਦੇ । ਅਸੀਂ ਜਿਸ ਦਾਤ ਉੱਤੇ ਪ੍ਰਮਾਤਮਾ ਦੀ ਮੋਹਰ ਲਗਾ ਦਿੰਦੇ ਹਾਂ

ਕਿ ਇਹ ਦਾਤ ਤੇਰੀ ਹੈ, ਤੇਰਾ ਤੇਰਾ ਦਾ ਇਤਰ ਛਿੜਕਿਆਂ ਹਉਮੈ ਰੂਪੀ ਮੱਖੀ ਨਾ ਤਨ ਤੇ ਬੈਠ ਸਕੇਗੀ ਨਾ ਧਨ ਤੇ ।

ਇਕ ਗੱਲ ਹੋਰ ਧਿਆਨ ਦੇਣ ਯੋਗ ਹੈ ਕਿ ਸਿਆਣੇ ਡਾਕਟਰਾਂ ਦੇ ਕਹਿਣ ਅਨੁਸਾਰ ਜਿਸ ਵਸਤੂ ਤੇ ਮੱਖੀ ਬੈਠ ਜਾਏ ਉਹ ਖਾਣ ਯੋਗ ਨਹੀਂ । ਇਸੇ ਤਰ੍ਹਾਂ ਜਿਸ ਤਨ ਅਤੇ ਧਨ ਉੱਤੇ ਹੰਕਾਰ ਦੀ ਮੱਖੀ ਬੈਠੇ ਉਹ ਵੀ ਗੁਰੂ ਘਰ ਪ੍ਰਵਾਨ ਹੋਣੇ ਮੁਸ਼ਕਿਲ ਹਨ । ਗੁਰੂ ਤੇਗ਼ ਬਹਾਦਰ ਸਾਹਿਬ ਇਸ ਸਲੋਕ ਵਿਚ ਇਹੀ ਫੁਰਮਾ ਰਹੇ ਹਨ ਕਿ ਹਉਮੈ ਦੀ ਮੱਖੀ ਬੈਠਣ ਕਾਰਨ ਤੇਰਾ ਤਨ ਵੀ ਖ਼ਰਾਬ ਹੋ ਗਿਆ, ਤੇਰਾ ਧਨ ਵੀ ਬਰਬਾਦ ਹੋ ਗਿਆ, ਹੁਣ ਤੇਰੇ ਪੱਲੇ ਕੁਝ ਵੀ ਨਹੀਂ ਹੁਣ ਕਿਉਂ ਆਤੁਰ (ਦੁਖੀ) ਹੋ ਕੇ ਭਟਕਦਾ ਫਿਰਦਾ ਹੈ । ਇਥੇ ਸਾਨੂੰ ਇਕ ਸਿੱਖਿਆ ਦਿੱਤੀ ਹੈ ਕਿ ਤਨ ਅਤੇ ਧਨ ਦੀ ਦੁਰਵਰਤੋਂ ਨਾ ਕਰ ।

ਅਗਰ ਕਿਸੇ ਪ੍ਰੇਮੀ ਨੇ ਘਰ ਵਿਚ ਗੁਰੂ ਦੀ ਗੋਲਕ ਰੱਖੀ ਹੋਵੇ ਤਾਂ ਉਸ ਪੈਸੇ ਨੂੰ ਉਹ ਬੁਰੇ ਪਾਸੇ ਨਹੀਂ ਵਰਤੇਗਾ ਤੇ ਜੇ ਹਰ ਦਾਤ ਨੂੰ ਗੁਰੂ ਕੀ ਗੋਲਕ ਸਮਝੇ ਫਿਰ ਦੁਰਵਰਤੋਂ ਨਹੀਂ ਹੋਵੇਗੀ ।

ਗੁਰੂ ਪਾਸੋਂ ਇਕ ਜੁਗਤੀ ਮਿਲਦੀ ਹੈ ਫਿਰ ਤਨ ਧਨ ਦੀ ਸਹੀ ਵਰਤੋਂ ਹੁੰਦੀ ਹੈ ਅਤੇ ਅੰਤ ਵਿਚ ਬੰਦਾ ਦੀਨ ਦੁਖੀ ਨਹੀਂ ਹੁੰਦਾ ਉਹ ਜੁਗਤੀ ਕੀ ਹੈ।

*ਮੀਨ ਕੀ ਚਪਲ ਸਿਉ ਜੁਗਤਿ ਮਨ ਰਾਖੀਐ*
*ਉਡੈ ਨਹਿ ਹੰਸੁ ਨਹਿ ਕੰਧੁ ਛੀਜੈ ॥*

(ਮਾਰੂ ਮਹਲਾ ੧, ਪੰਨਾ ੯੯੧)

## ੮

**ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥**
**ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ ॥੮॥**

**ਪਦ ਅਰਥ :** ਸੰਪੈ = ਐਸ਼ਵਰਜ। **ਨੀਕੇ ਧਾਮ** = ਚੰਗੇ ਨਿਵਾਸ।

**ਅਰਥ :** ਹੇ ਮਨ ! ਨਾਨਕ ਦਾ ਇਹ ਕਹਿਣਾ ਸੁਣ, ਜਿਸ ਪ੍ਰਭੂ ਨੇ ਤੈਨੂੰ ਸਰੀਰ, ਦੌਲਤ, ਐਸ਼ਵਰਜ ਅਤੇ ਸੁਖ ਦਿੱਤੇ, ਸੁਹਣੇ ਨਿਵਾਸ ਬਖਸ਼ੇ, ਤੂੰ ਉਸ ਪ੍ਰਭੂ ਨੂੰ ਕਿਉਂ ਨਹੀਂ ਚੇਤੇ ਕਰਦਾ ।

**ਭਾਵ ਅਰਥ :** ਇਕ ਗ਼ਰੀਬ ਮਨੁੱਖ ਨਾ ਵੀ ਧਰਮ ਕਮਾ ਸਕੇ ਤਾਂ ਉਸ ਪਾਸ ਇਕ ਬਹਾਨਾ ਹੈ ਕਿ ਮੇਰੇ ਪਾਸ ਧਨ ਹੀ ਨਹੀਂ ਸੀ, ਮੈਂ ਰੋਟੀ ਕਮਾਉਂਦਾ ਕਿ ਧਰਮ ਕਮਾਉਂਦਾ । ਮੇਰੇ ਪਾਸ ਕੋਈ ਸਹੂਲਤ ਨਹੀਂ ਸੀ, ਮੈਨੂੰ ਪਰਿਵਾਰ ਦਾ ਫ਼ਿਕਰ ਸੀ, ਮਕਾਨ ਦਾ ਫ਼ਿਕਰ ਸੀ, ਰੋਟੀ ਕੱਪੜੇ ਦਾ ਫ਼ਿਕਰ ਸੀ, ਮੈਂ ਸਿਮਰਨ ਭਜਨ ਕਿਵੇਂ ਕਰਦਾ।

ਪਰ ਇਕ ਧਨਵਾਨ ਅਮੀਰ ਬੰਦੇ ਪਾਸ ਕੀ ਜਵਾਬ ਹੈ, ਜਿਸ ਦੇ ਪਾਸ ਚੰਗਾ ਮਕਾਨ ਵੀ ਹੈ, ਧਨ ਵੀ ਹੈ, ਸੁਖ ਸਹੂਲਤਾਂ ਸਭ ਪਾਸ ਹਨ । ਉਸ ਨੂੰ ਪੁੱਛਿਆ ਜਾਵੇ ਕਿ ਤੇਰੇ ਪਾਸ ਤਾਂ ਸਭ ਕੁਝ ਹੈ, ਤੂੰ ਧਰਮ ਕਿਉਂ ਨਹੀਂ ਕਮਾਇਆ, ਸਿਮਰਨ ਭਜਨ ਕਿਉਂ ਨਹੀਂ ਕੀਤਾ ? ਅਸਲ ਵਿਚ ਅਮੀਰ ਗ਼ਰੀਬ ਦੀ ਗੱਲ ਨਹੀਂ । ਅਸਲ ਗੱਲ ਇਹ ਹੈ ਕਿ ਮਨੁੱਖ ਜਦੋਂ ਸੰਸਾਰ ਵੱਲ ਮੂੰਹ ਕਰ ਲੈਂਦਾ ਹੈ ਤਾਂ ਫਿਰ ਕਰਤਾਰ ਵੱਲ ਪਿੱਠ ਹੋ ਜਾਂਦੀ ਹੈ । ਸੰਸਾਰ ਦੀ ਦੌੜ ਮੁੱਕਦੀ ਨਹੀਂ, ਤ੍ਰਿਸ਼ਨਾ ਵਧਦੀ ਹੀ ਜਾਂਦੀ ਹੈ। ਸਭ ਕੁਝ ਕੋਲ ਹੁੰਦਿਆਂ ਵੀ ਪ੍ਰਮਾਤਮਾ ਦਾ ਸਿਮਰਨ ਨਹੀਂ ਹੁੰਦਾ, ਧਿਆਨ ਤਾਂ ਸੰਸਾਰ ਦੀ ਸ਼ਕਤੀ ਇਕੱਠੀ ਕਰਨ ਵਿਚ ਹੁੰਦਾ ਹੈ ।

ਅਗਰ ਗ਼ਰੀਬ ਦਾ ਮੂੰਹ ਕਰਤਾਰ ਵਲ ਹੋ ਜਾਏ ਤਾਂ ਕਬੀਰ ਸਾਹਿਬ ਅਤੇ ਰਵਿਦਾਸ ਜੀ ਵਰਗੇ ਅਤੇ ਗ਼ਰੀਬ ਨਾਮਦੇਵ ਵਰਗੇ ਕਿਰਤੀ ਬੰਦੇ ਪ੍ਰਮਾਤਮਾ

ਦਾ ਰੂਪ ਹੋ ਜਾਂਦੇ ਹਨ । ਪ੍ਰਮਾਤਮਾ ਵੱਲ ਪਿੱਠ ਹੋ ਗਈ ਤਾਂ ਅਮੀਰੀ ਵੀ ਭਟਕਣਾ ਹੈ, ਗ਼ਰੀਬੀ ਵੀ ਭਟਕਣਾ ਹੈ ।

ਗ਼ਰੀਬ ਅਮੀਰ ਦੀ ਗਿਣਤੀ ਵਿਚ ਫ਼ਰਕ ਹੈ, ਧਨ ਕਿਤਨਾ ਹੈ ਇਹ ਫ਼ਰਕ ਹੈ ਪਰੰਤੂ ਭਟਕਣਾ ਦੋਹਾਂ ਦੀ ਬਰਾਬਰ ਹੈ, ਖ਼ੱਜਲ ਖ਼ੁਆਰੀ ਦੋਹਾਂ ਦੀ ਇਕੋ ਜਿਹੀ ਹੈ । ਧਨਵਾਨ ਅਤੇ ਕੰਗਾਲ ਇਕ ਸਟੇਜ ਤੇ ਦੋਵੇਂ ਬਰਾਬਰ ਹੋ ਜਾਂਦੇ ਹਨ । ਉਹ ਹੈ ਚਿੰਤਾ ਤੇ ਭਟਕਣਾ ਦੀ ਸਟੇਜ, ਇਸ ਪੱਧਰ ਤੇ ਦੋਵੇਂ ਬਰਾਬਰ ਹਨ । ਗ਼ਰੀਬ ਕੋਲ ਧਨ ਨਹੀਂ, ਉਹ ਧਨ ਦੀ ਭਾਲ ਵਿਚ ਭਟਕ ਰਿਹਾ ਹੈ, ਚਿੰਤਾਤੁਰ ਹੈ. । ਅਮੀਰ ਕੋਲ ਧਨ ਤਾਂ ਹੈ ਉਹ ਧਨ ਸਾਂਭਣ ਵਾਸਤੇ ਚਿੰਤਾਤੁਰ ਹੈ । ਭਟਕਣਾ ਬਰਾਬਰ ਹੈ, ਚਿੰਤਾ ਬਰਾਬਰ ਹੈ।

*ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥*
*ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥*
*ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ ॥*

(ਮਾਰੂ ਮਹਲਾ ੫, ਪੰਨਾ ੧੦੧੯)

ਇਕ ਬੜੀ ਸੁੰਦਰ ਕਥਾ ਹੈ ਕਿ ਕਿਤੇ ਧਾਰਮਿਕ ਅਸਥਾਨ ਬਣ ਰਿਹਾ ਸੀ। ਇਕ ਸੱਜਣ ਆ ਕੇ ਰੁੱਖ ਦੇ ਥੱਲੇ ਬੈਠ ਗਿਆ, ਪ੍ਰੇਮੀਆਂ ਨੇ ਕਿਹਾ, ਤੂੰ ਵੀ ਕੁਝ ਸੇਵਾ ਕਰ । ਉਹ ਕਹਿਣ ਲੱਗਾ ਜੀ ਭੁੱਖਾ ਕਿਵੇਂ ਸੇਵਾ ਕਰਾਂ । ਇਕ ਪ੍ਰੇਮੀ ਨੇ ਭੋਜਨ ਲਿਆਂਦਾ, ਉਸ ਨੇ ਤ੍ਰਿਪਤ ਹੋ ਕੇ ਛਕਿਆ ਫਿਰ ਉਹ ਲੇਟ ਗਿਆ। ਹੁਣ ਸ਼ਰਧਾਲੂਆਂ ਨੇ ਕਿਹਾ, ਹੁਣ ਤਾਂ ਤੂੰ ਰੱਜਿਆ ਹੈਂ, ਸੇਵਾ ਕਰ । ਕਹਿਣ ਲੱਗਾ, ਮਹਾਰਾਜ ਰੱਜਿਆ ਕਿਵੇਂ ਸੇਵਾ ਕਰਾਂ । ਨਾ ਹੀ ਇਹ ਭੁੱਖਾ ਸੇਵਾ ਕਰ ਸਕਦਾ ਹੈ ਨਾ ਹੀ ਰੱਜਿਆ, ਇਹ ਕਿਵੇਂ ਤੇ ਕਦੋਂ ਸੇਵਾ ਕਰੇਗਾ ?

ਜਿਸ ਬੰਦੇ ਦਾ ਮੂੰਹ ਸੰਸਾਰ ਵੱਲ ਹੋ ਗਿਆ ਅਤੇ ਦੌਲਤ ਨੂੰ ਜੀਵਨ ਦਾ ਮਕਸਦ ਬਣਾ ਬੈਠਾ, ਐਸਾ ਬੰਦਾ ਪ੍ਰਮਾਤਮਾ ਨੂੰ ਯਾਦ ਨਹੀਂ ਕਰ ਸਕਦਾ । ਸੇਵਾ ਅਤੇ ਸਿਮਰਨ ਇਹਨਾਂ ਦੋ ਰੱਬੀ ਦਾਤਾਂ ਤੋਂ ਉਹ ਬੰਦਾ ਵਾਂਝਿਆ ਹੀ ਰਹਿੰਦਾ ਹੈ ।

ਗੁਰੂ ਸਾਹਿਬ ਨੇ ਸਿੱਖਾਂ ਨੂੰ ਸੰਸਾਰ ਦਾ ਤਿਆਗ ਨਹੀਂ ਸਿਖਾਇਆ ਜਿਵੇਂ ਕਿ ਆਮ ਤਿਆਗੀ ਕਰਦੇ ਹਨ । ਉਹ ਤਿਆਗ ਤਾਂ ਇੰਜ ਹੋਵੇਗਾ ਜਿਵੇਂ ਕੋਈ ਆਖੇ ਪਾਣੀ ਵਿਚ ਡੁੱਬਣ ਦਾ ਖ਼ਤਰਾ ਹੈ, ਇਸ ਲਈ ਮੈਂ ਜੀਵਨ ਭਰ ਪਾਣੀ ਨਹੀਂ ਲੰਘਾਂਗਾ। ਉਸ ਨੂੰ ਕੌਣ ਸਮਝਾਵੇ ਕਿ ਪੈਰ-ਪੈਰ ਤੇ ਨਦੀਆਂ ਹਨ, ਦਰਿਆ ਹਨ, ਸਾਗਰ ਹਨ। ਤੂੰ ਜੀਵਨ ਨਾਲੋਂ ਹੀ ਟੁੱਟ ਜਾਏਂਗਾ । ਤੇਰਾ ਜੀਵਨ ਇਕ

ਕਬਰ ਹੋ ਜਾਏਗਾ। ਪਾਣੀ ਦਾ ਤਿਆਗ ਨਹੀਂ, ਤੂੰ ਤਰਨਾ ਸਿੱਖ, ਤੂੰ ਬੇੜੇ ਬਣਾਉਣੇ ਸਿੱਖ। ਗੁਰੂ ਸਾਹਿਬਾਂ ਸੰਸਾਰ ਦਾ ਤਿਆਗ ਨਹੀਂ, ਸਗੋਂ ਸੰਸਾਰ ਤੋਂ ਤਰਨਾ ਸਿਖਾਇਆ। ਉਨ੍ਹਾਂ ਕਿਹਾ ਮੈਂ ਤਿਆਗ ਨਹੀਂ, ਤਰਨਾ ਸਿਖਾਵਾਂਗਾ।

ਸਿੱਖਾਂ ਦੇ ਧੰਦਿਆਂ ਲਈ ਵੀ ਅਰਦਾਸਾਂ ਹੁੰਦੀਆਂ ਰਹੀਆਂ ਹਨ, ਜਿਵੇਂ ਕਿ ਭਾਈ ਬੁਧੂ ਦੇ ਆਵੇ ਲਈ ਹੋਈ ਸੀ। ਧਨ ਕਮਾਉਣ ਲਈ, ਚੰਗੇ ਘਰ ਬਣਾਉਣ ਲਈ ਉਨ੍ਹਾਂ ਉਤਸ਼ਾਹ ਦਿੱਤਾ ਤੇ ਕਿਹਾ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥*

(ਗੁਜਰੀ ਕੀ ਵਾਰ, ਪੰਨਾ ੫੨੨)

ਅਤੇ ਕਿਹਾ:

*ਤਿਨ ਕਾ ਖਾਧਾ ਪੈਧਾ ਮਾਇਆ ਸਭ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥*
*ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤ ਹਹਿ ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥*
*ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥*

(ਸੋਰਠਿ ਵਾਰ, ਪੰਨਾ ੬੪੮)

ਜਿਹੜਾ ਗੁਰੂ ਮਸੰਦਾਂ ਨੂੰ ਕਹੇ, ਕਾਰ ਸੇਵਾ ਸਿੱਖਾਂ ਪਾਸੋਂ ਘਰੋਂ ਲੈ ਕੇ ਆਓ, ਜਿਹੜੇ ਗੁਰੂ ਦੇ ਘਰ ਨੂੰ ਸੋਨਾ ਲੱਗਾ ਹੋਵੇ, ਜਿਸ ਗੁਰੂ ਦੇ ਤੀਰਾਂ ਨੂੰ ਸੋਨਾ ਲੱਗੇ, ਉਹ ਗੁਰੂ ਜਿਸ ਦੀ ਕਲਗੀ ਵਿਚ ਹੀਰੇ ਹੋਣ, ਉਹ ਸਿੱਖਾਂ ਦੀ ਗ਼ਰੀਬੀ ਪਸੰਦ ਕਰੇਗਾ, ਹਰਗਿਜ਼ ਨਹੀਂ, ਪਰ ਸਿੱਖਾਂ ਦੀ ਅਮੀਰੀ ਲਈ ਹੇਰਾ-ਫੇਰੀ, ਧੋਖਾ ਵੀ ਨਹੀਂ ਪਸੰਦ ਕਰੇਗਾ। ਗੁਰੂ ਸਿੱਖਾਂ ਦੀ ਉਹ ਖ਼ੁਸ਼ਹਾਲੀ ਪਸੰਦ ਕਰਦਾ ਹੈ ਜੋ ਉੱਦਮ, ਮਿਹਨਤ ਤੇ ਧਰਮ ਦੀ ਕਿਰਤ ਤੇ ਖੜ੍ਹੀ ਹੋਵੇ। ਉਨ੍ਹਾਂ ਧੰਦਿਆਂ ਲਈ ਮੰਡੀਆਂ ਬਣਾਈਆਂ, ਮੇਲੇ ਲਗਾਏ।

ਮਾਇਆ ਨੂੰ ਬੁਰਾ ਇਸ ਲਈ ਕਿਹਾ ਹੈ ਕਿ ਜਦੋਂ ਆਉਂਦੀ ਹੈ ਹੰਕਾਰ ਨਾਲ ਲੈ ਕੇ ਆਉਂਦੀ ਹੈ। ਜਦੋਂ ਧਨ ਜਾਂਦਾ ਹੈ ਹੰਕਾਰ ਨੂੰ ਤਾਂ ਨਾਲ ਹੀ ਲੈ ਜਾਂਦਾ ਹੈ ਫਿਰ ਪਛਤਾਵਾ ਛੱਡ ਜਾਂਦਾ ਹੈ। ਸਿੱਖ, ਧਨ ਨੂੰ ਘਰ ਵਾੜ ਲੈਂਦਾ ਹੈ ਪਰ ਹੰਕਾਰ ਨੂੰ ਘਰ ਨਹੀਂ ਵੜਨ ਦਿੰਦਾ। ਜਦੋਂ ਧਨ ਜਾਏ ਇਹ ਚਿੰਤਾ ਅਤੇ ਪਛਤਾਵੇ ਨੂੰ ਵੀ ਨਾਲ ਹੀ ਵਿਦਾ ਕਰ ਦਿੰਦਾ ਹੈ ਕਿ ਜੇ ਆਪ ਜਾ ਰਿਹਾ ਹੈਂ ਆਪਣੀ ਬੇਟੀ ਚਿੰਤਾ ਵੀ ਨਾਲ ਹੀ ਲੈ ਜਾ। ਮੇਰੇ ਪਾਸ ਪ੍ਰਮਾਤਮਾ ਦਾ ਚਿੰਤਨ

ਹੀ ਬਹੁਤ ਹੈ । ਉਨ੍ਹਾਂ ਸਾਨੂੰ ਤਿਆਗੀ ਨਹੀਂ, ਸੁਚੱਜੇ ਗ੍ਰਹਿਸਤੀ ਬਣਾਇਆ ਹੈ। ਸਿੱਖਾਂ ਦੇ ਪਾਸ ਚੰਗੇ ਘਰ ਸਨ, ਧਨ ਸੀ ਤਾਂ ਉਹ ਕਹਿੰਦੇ ਸਨ, ਜਿਸ ਪ੍ਰਮਾਤਮਾ ਨੇ ਤੈਨੂੰ ਚੰਗੇ ਘਰ ਦਿੱਤੇ, ਸੁਖ ਦਿੱਤੇ, ਤੂੰ ਉਸ ਪ੍ਰਮਾਤਮਾ ਨੂੰ ਯਾਦ ਕਿਉਂ ਨਹੀਂ ਕਰਦਾ । ਉਹਦੀ ਯਾਦ ਬਿਨਾਂ ਤਾਂ ਚੰਗੇ ਘਰ ਤੇ ਧਨ ਸੁਖ ਕੁਰਾਹੇ ਪਾ ਦੇਣਗੇ।

ਤੂੰ ਘਰ ਧਨ ਸੁਖ ਤਿਆਗਣੇ ਨਹੀਂ, ਸਿਰਫ਼ ਇਹ ਸਭ ਕੁਝ ਦੇਣ ਵਾਲੇ ਦਾ ਸ਼ੁਕਰਾਨਾ ਕਰਨਾ ਹੈ, ਫਿਰ ਤਿਆਗ ਵਾਲੇ ਨੂੰ ਸ਼ਾਇਦ ਤਿਆਗ ਦਾ ਗੁਮਾਨ ਹੋਵੇ, ਹੈ ਹੀ । ਪਰ ਸਭ ਕੁਝ ਕੋਲ ਹੁੰਦਿਆਂ ਤੈਨੂੰ ਗੁਮਾਨ ਨਹੀਂ ਹੋਵੇਗਾ, ਸਿਰਫ ਸ਼ੁਕਰਾਨਾ ਹੋਵੇਗਾ ।

## ੯

**ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥**
**ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥੯॥**

**ਪਦ ਅਰਥ** : ਨਾਹਿਨ = ਨਹੀਂ। ਗਤਿ = ਮੁਕਤੀ।

**ਅਰਥ** : ਸਾਰੇ ਸੁਖਾਂ ਦਾ ਦਾਤਾ ਉਹ ਪ੍ਰਮਾਤਮਾ ਹੈ, ਕੋਈ ਹੋਰ ਨਹੀਂ। ਨਾਨਕ ਦਾ ਕਹਿਣਾ ਹੈ, ਹੇ ਮਨ ਸੁਣ ! ਉਸ ਪ੍ਰਮਾਤਮਾ ਨੂੰ ਯਾਦ ਕਰਦਿਆਂ ਹੀ ਮੁਕਤੀ ਹੋ ਸਕਦੀ ਹੈ।

**ਭਾਵ ਅਰਥ** : ਜਗਤ ਦੇ ਬੰਦਿਆਂ ਦਾ ਜਦੋਂ ਕੋਈ ਮਾਨਸਿਕ ਅਧਿਐਨ ਕਰਦਾ ਹੈ ਤਾਂ ਹੈਰਾਨ ਹੋ ਜਾਂਦਾ ਹੈ ਕਿ ਸਾਰੇ ਮਨੁੱਖ ਸੁਖੀ ਨਹੀਂ। ਸਾਰਿਆਂ ਕੋਲ ਇਕੋ ਜਿਹਾ ਸੁਖ ਨਹੀਂ। ਕਿਸੇ ਦਾ ਮਕਾਨ ਵੱਡਾ, ਕਿਸੇ ਦਾ ਛੋਟਾ, ਕਿਸੇ ਕੋਲ ਧਨ ਥੋੜ੍ਹਾ, ਕਿਸੇ ਕੋਲ ਜ਼ਿਆਦਾ ਪਰ ਇਕ ਸਾਂਝ ਹੈ ਉਹ ਸਾਰਿਆਂ ਦੀ ਬਰਾਬਰ ਹੈ ਕਿ ਹਰ ਇਕ ਮਨੁੱਖ ਦੁਖੀ ਹੈ।

ਨਾਨਕ ਦੁਖੀਆ ਸਭ ਸੰਸਾਰੁ ॥

(ਰਾਮਕਲੀ ਵਾਰ, ਪੰਨਾ ੯੫੪)

ਫਰੀਦਾ ਮੈ ਜਾਨਿਆ ਦੁਖੁ ਮੁਝ ਕੂੰ ਦੁਖੁ ਸਬਾਇਐ ਜਗਿ ॥
ਊਚੇ ਚੜਿਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥

(ਸਲੋਕ ਨੰ: ੮੧)

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :

ਮੈਂ ਰੋਵੰਦੀ ਸਭੁ ਜਗੁ ਰੁੰਨਾ ਰੁਨੜੇ ਵਣਹੁ ਪੰਖੇਰੂ ॥

(ਵਡਹੰਸ ਮਹਲਾ ੧, ਪੰਨਾ ੫੫੮)

ਕਬੀਰ ਜੀ ਕਹਿੰਦੇ ਹਨ ਕਿ

ਇਕੁ ਦੁਖੁ ਰਾਮ ਰਾਇ ਕਾਟਹੁ ਮੇਰਾ ॥
ਅਗਨਿ ਦਹੈ ਅਰੁ ਗਰਭਿ ਬਸੇਰਾ ॥

(ਗਉੜੀ ਕਬੀਰ ਜੀ, ਪੰਨਾ ੩੨੮)

ਕਿਸੇ ਨੂੰ ਸੰਸਾਰਕ ਦੁੱਖ ਹੈ, ਕਿਸੇ ਨੂੰ ਅਧਿਆਤਮਕ, ਸਭ ਦੁਖੀ ਹਨ। ਸਾਧੂ ਵੀ ਦੁੱਖੀ ਹੈ, ਅਸਾਧੂ ਵੀ। ਸਾਧੂ ਰੱਬ ਲਈ ਰੋ ਰਿਹਾ ਹੈ, ਦੁਨੀਆਂਦਾਰ ਦੌਲਤ ਲਈ। ਅੱਥਰੂ ਦੋਹਾਂ ਦੇ ਹੀ ਵਹਿ ਰਹੇ ਹਨ, ਚੀਸਾਂ ਦੋਹਾਂ ਨੂੰ ਪੈਂਦੀਆਂ ਹਨ, ਦੁਖੀ ਦੋਵੇਂ ਹਨ।

ਮਨੁੱਖ ਨੇ ਚਾਹਿਆ ਤਾਂ ਸੁਖ ਹੈ, ਦੁਖ ਕਿਉਂ ਮਿਲਦਾ ਹੈ। ਹਰ ਧਾਰਮਿਕ ਅਸਥਾਨ ਤੇ ਪ੍ਰਾਰਥਨਾ ਸੁਖ ਲਈ ਹੁੰਦੀ ਹੈ, ਕਮਾਲ ਗੱਲ ਹੈ ਪ੍ਰਾਰਥਨਾ ਸੁਖ ਲਈ ਹੁੰਦੀ ਹੈ, ਨਿੱਤ ਹੁੰਦੀ ਹੈ ਅਤੇ ਨਿੱਤ ਹੀ ਦੁਖੀ ਲੋਕ ਇੱਕਠੇ ਹੋ ਕੇ ਕਰਦੇ ਹਨ, ਸੁਖਾਂ ਲਈ ਪ੍ਰਾਰਥਨਾ। ਪਤਾ ਨਹੀਂ ਕਦੋਂ ਤੋਂ ਹੋ ਰਹੀ ਹੈ ਸੁਖ ਲਈ ਪ੍ਰਾਰਥਨਾ ਅਤੇ ਦੁਖੀ ਲੋਕ ਕਰਦੇ ਹਨ। ਇਕ ਦਿਨ ਵੀ ਨਹੀਂ ਆਇਆ ਜਦੋਂ ਕਿ ਲੋਕ ਕਹਿਣ ਕਿ ਪ੍ਰਮਾਤਮਾ ਅਸੀਂ ਅੱਜ ਸਭ ਸੁਖੀ ਲੋਕ ਇਕੱਠੇ ਹੋ ਕੇ ਆਏ ਹਾਂ, ਅੱਜ ਸਿਰਫ਼ ਸ਼ੁਕਰਾਨਾ ਕਰਾਂਗੇ। ਕੀ ਪ੍ਰਮਾਤਮਾ ਦੇ ਦਰ ਤੇ ਕੋਈ ਘਾਟ ਹੈ ਜਾਂ ਪ੍ਰਾਰਥਨਾ ਕਰਨ ਵਾਲਿਆਂ ਵਿਚ ਕੋਈ ਘਾਟ ਹੈ। ਉਸ ਦੇ ਘਰ ਵਿਚ ਕੋਈ ਘਾਟ ਨਹੀਂ, ਪ੍ਰਾਰਥਨਾ ਕਰਨ ਵਾਲਿਆਂ ਵਿਚ ਹੀ ਘਾਟ ਹੈ।

ਦੁਨੀਆਂਦਾਰ ਤੇ ਸੰਤ ਦੀ ਮੰਗ ਵਿਚ ਇਕ ਫ਼ਰਕ ਹੈ, ਇਹੀ ਜੁਗਤੀ ਸਮਝਣ ਵਾਲੀ ਹੈ। ਰੱਬ ਦੋਹਾਂ ਨੂੰ ਕਹਿੰਦਾ ਹੈ, ਸੁਖ ਤੇ ਦੁੱਖ ਦੋਵੇਂ ਇਕੱਠੇ ਹੀ ਮਿਲਣਗੇ, ਦੱਸੋ ਪਹਿਲਾਂ ਕੀ ਲੈਣਾ ਹੈ ਸੁਖ ਕਿ ਦੁੱਖ ? ਸੰਤ ਇਸ ਰਾਜ਼ ਨੂੰ ਸਮਝ ਲੈਂਦਾ ਹੈ, ਉਹ ਕਹਿੰਦਾ ਹੈ ਪਹਿਲਾਂ ਦੁੱਖ ਫਿਰ ਸੁਖ। ਬਸ ਇਹ ਹੀ ਗੱਲ ਸਮਝਣ ਵਾਲੀ ਹੈ। ਪਹਿਲਾਂ ਦੁੱਖ ਹੋ ਹੀ ਨਹੀਂ ਸਕਦਾ, ਸੁਖ ਦੇ ਬੂਟੇ ਨੂੰ ਦੁਖ ਦਾ ਫਲ ਲਗਦਾ ਹੈ। ਸੁਖ ਵਿਚ ਰੱਬ ਭੁਲਦਾ ਹੀ ਹੈ, ਅਨੇਕਾਂ ਭੁੱਲਾਂ ਹੁੰਦੀਆਂ ਹਨ। ਦੁੱਖ ਹੀ ਦੁੱਖ ਪੈਦਾ ਹੋ ਜਾਂਦਾ ਹੈ। ਦੁਨੀਆਂਦਾਰ ਬੰਦਾ ਇਸ ਗੱਲ ਨੂੰ ਨਹੀਂ ਸਮਝਦਾ। ਰੱਬ ਉਸ ਨੂੰ ਵੀ ਕਹਿੰਦਾ ਹੈ ਪਹਿਲਾਂ ਸੁਖ ਕਿ ਦੁੱਖ। ਉਹ ਕਹਿੰਦਾ ਹੈ ਸੁਖ। ਇਸ ਨੇ ਦੁੱਖ ਦਾ ਬੀਜ ਬੋ ਦਿੱਤਾ। ਚੰਦ ਦਿਨਾਂ ਵਿਚ ਸੁਖ ਦਾ ਬੀਜ ਗਲ ਜਾਂਦਾ ਹੈ ਦੁੱਖ ਦਾ ਬੂਟਾ ਤਿਆਰ ਹੋ ਜਾਂਦਾ ਹੈ।

*ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ।*
*ਬਿਪਰੀਤ ਬੁਧੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ।*

(ਸਹਸਕ੍ਰਿਤੀ ਸਲੋਕ ਨੰ: ੨੪)

ਸਾਧੂ ਨੂੰ ਕਿਹੜੇ ਕਰਮ ਦਾ ਫਲ ਰਬ ਦੁੱਖ ਦੇਵੇ, ਉਸ ਨੂੰ ਦੁੱਖ ਦੀ ਯਾਦ ਦੇ ਦਿੰਦਾ ਹੈ ਦਾਰੂ ਦੇ ਰੂਪ ਵਿਚ ਕਿ ਸੁਖ ਵਿਚ ਜਿਹੜੇ ਮੈਨੂੰ ਭੁੱਲ ਜਾਂਦੇ ਹਨ ਉਨ੍ਹਾਂ ਨੂੰ ਇਹ ਦੁੱਖ ਮਿਲਦੇ ਹਨ। ਇਸੇ ਲਈ ਗੁਰਮੁਖ ਵਿਛੜਦਾ ਨਹੀਂ, ਪ੍ਰਭੂ

ਨੂੰ ਭੁਲਾਉਂਦਾ ਨਹੀਂ, ਸਵਾਸ-ਸਵਾਸ ਯਾਦ ਕਰਦਾ ਹੈ । ਉਸ ਨੂੰ ਉਹ ਦੁਖ ਨਹੀਂ ਮਿਲਦਾ ਜੋ ਸੁਖ ਤੋਂ ਦੁੱਖ ਬਣਿਆ ਹੋਵੇ । ਉਸ ਨੂੰ ਉਹ ਦੁੱਖ ਮਿਲਦਾ ਹੈ ਜੋ ਸਦੀਵੀ ਸੁਖਾਂ ਨੂੰ ਜਨਮ ਦਿੰਦਾ ਹੈ । ਪ੍ਰਭੂ ਦੇ ਬਿਰਹੇ ਦਾ ਦੁੱਖ, ਪ੍ਰਭੂ ਵਿਛੋੜੇ ਨੂੰ ਅਨੁਭਵ ਕਰਨ ਦਾ ਦੁੱਖ । ਇਹ ਦੁੱਖ ਤਾਂ ਜਿਸ ਨੂੰ ਮਿਲ ਜਾਏ, ਉਹ ਜਗਤ ਦੇ ਸਾਰੇ ਦੁੱਖਾਂ ਦਾ ਨਾਸ ਕਰ ਦਿੰਦਾ ਹੈ। ਗੁਰਮੁਖਾਂ ਨੇ ਇਸੇ ਵਾਸਤੇ ਪਹਿਲਾਂ ਰੱਬ ਦੇ ਘਰੋਂ ਹੀ ਮੰਗਿਆ ਹੈ ਕਿ ਪਹਿਲਾਂ ਦੁੱਖ ਹੀ ਮੁਕਾ ਲਈਏ, ਫਿਰ ਅਖ਼ੀਰ ਤੱਕ ਸੁਖ ਦੀ ਗੱਲ ਕਰਾਂਗੇ । ਸਭ ਤੋਂ ਵੱਡਾ ਦੁੱਖ ਮੌਤ ਦਾ ਹੀ ਹੈ । ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ :

*ਜਬ ਆਵ ਕੀ ਅਉਧਿ ਨਿਦਾਨਿ ਬਨੈ ਅਤਿ ਹੀ ਰਣ ਮੈ ਤਬ ਜੂਝ ਮਰਉ ॥*

ਹਰਨਾਕਸ਼ ਪਹਿਲਾਂ ਸੁਖ ਮੰਗਦਾ ਹੈ, ਮੈਂ ਮਰਾਂ ਹੀ ਨਾ । ਨਾ ਅੰਦਰ ਮਰਾਂ ਨਾ ਬਾਹਰ, ਨਾ ਮਨੁੱਖ ਮਾਰੇ ਨਾ ਜਾਨਵਰ, ਪਰ ਉਸ ਨੂੰ ਪਤਾ ਨਹੀਂ ਪ੍ਰਮਾਤਮਾ ਤੇਰੀ ਚਤੁਰਾਈ ਤੋਂ ਪਰ੍ਹਾਂ ਹੋਰ ਵੀ ਹੈ । ਤੂੰ ਸੁਖ ਮੰਗਿਆ, ਉਸ ਦਾ ਸ਼ਰੀਕ ਬਣਿਆ, ਸ਼ਰੀਕੇ ਵਿਚ ਤਾਂ ਈਰਖਾ ਹੁੰਦੀ ਹੈ, ਸੁਖ ਕਿੱਥੇ । ਮਨੁੱਖ ਨੂੰ ਭਰਮ ਹੈ ਕਿ ਸਹੂਲਤਾਂ ਦੁੱਖ ਦਾ ਦਰਵਾਜ਼ਾ ਬੰਦ ਕਰ ਦੇਣਗੀਆਂ ।

ਸਹੂਲਤਾਂ ਵਿਚ ਸੁਖ ਹੈ, ਮਾਇਆ ਨਾਲ ਸਹੂਲਤਾਂ ਹਨ । ਇਹ ਪ੍ਰਮਾਤਮਾ ਦੇ ਹੁੰਦਿਆਂ ਹੀ ਉਸਦੀ ਦਾਸੀ ਦੇ ਪੈਰ ਫੜ ਲੈਂਦਾ ਹੈ, ਮਾਇਆ ਇਸ ਨੂੰ ਭਟਕਣਾ ਵਿਚ ਪਾ ਦਿੰਦੀ ਹੈ । ਸਹੂਲਤਾਂ ਹੀ ਦੁੱਖ ਬਣ ਜਾਂਦੀਆਂ ਹਨ । ਜੀਵਨ ਵਿਚ ਜੋ ਮਿਲਿਆ ਮਿਲਦਿਆਂ ਹੀ ਸੁਖ ਖ਼ਤਮ ਹੋ ਗਿਆ ਉਸਦਾ ਦੁੱਖ ਸ਼ੁਰੂ ਹੋ ਗਿਆ । ਉਸਦਾ ਇਕ ਵੱਡਾ ਕਾਰਨ ਹੋਰ ਵੀ ਹੈ ਕਿ ਮਨੁੱਖ ਨੂੰ ਜੋ ਮਿਲਦਾ ਹੈ ਉਹ ਪੁਰਾਣਾ ਹੋ ਜਾਂਦਾ ਹੈ, ਥੋੜ੍ਹਾ ਹੋ ਜਾਂਦਾ ਹੈ । ਨਵਾਂ ਅਤੇ ਜ਼ਿਆਦਾ ਅੱਗੇ ਨਜ਼ਰ ਆਉਂਦਾ ਹੈ, ਉਹ ਅਜੇ ਮਿਲਿਆ ਨਹੀਂ ਇਹੀ ਸਭ ਤੋਂ ਵੱਡਾ ਦੁੱਖ ਹੈ। ਪ੍ਰਮਾਤਮਾ ਜਿਨ੍ਹਾਂ ਨੂੰ ਮਿਲਿਆਂ ਪੂਰਾ ਕਬਜ਼ੇ ਵਿਚ ਨਹੀਂ ਆਉਂਦਾ, ਪਾਉਣ ਵਾਲੇ ਦੀ ਇਹ ਲਾਲਸਾ ਮੁੱਕ ਜਾਂਦੀ ਹੈ ਕਿ ਮੈਂ ਮਾਲਕ ਹਾਂ । ਮਾਇਆ ਕੋਲ ਜਾ ਕੇ ਅਸੀਂ ਮਾਲਕ ਬਣਨ ਦਾ ਯਤਨ ਕਰਦੇ ਹਾਂ । ਪਰ ਪ੍ਰਮਾਤਮਾ ਪਾਸ ਜਾ ਕੇ ਸਾਨੂੰ ਦਾਸ ਬਣਨਾ ਪੈਂਦਾ ਹੈ । ਇਹ ਬੂੰਦ ਤੇ ਸਾਗਰ ਮੇਲ ਹੈ । ਫਿਰ ਉਸ ਤੋਂ ਜ਼ਿਆਦਾ ਤੇ ਚੰਗਾ ਹੋਰ ਕੋਈ ਨਜ਼ਰ ਨਹੀਂ ਆਉਂਦਾ । ਇਸੇ ਲਈ ਹੋਰ ਝਾਕ ਮੁੱਕ ਜਾਂਦੀ ਹੈ । ਇਕ ਟਿਕਾਅ ਹੁੰਦਾ ਹੈ, ਦੁਬਿਧਾ ਨਹੀਂ ਰਹਿੰਦੀ, ਇਹੀ ਸਾਰੇ ਸੁਖਾਂ ਦਾ ਮੂਲ ਹੈ ।

ਸੰਤ ਜਨ ਘਾਲਣਾ ਦਾ ਦੁਖ ਪਹਿਲਾਂ ਮੰਗ ਲੈਂਦੇ ਹਨ, ਉਨ੍ਹਾਂ ਦਾ ਦੁਖ ਬੰਦਗੀ ਬਣ ਜਾਂਦਾਂ ਹੈ, ਇਸ ਤੋਂ ਬਾਅਦ ਜੋ ਸੁਖ ਮਿਲਦਾ ਹੈ ਉਹ ਸੱਚਖੰਡ ਬਣ ਜਾਂਦਾ ਹੈ। ਮਨਮੁਖ ਬੰਦਾ ਜੋ ਸੁਖ ਪਹਿਲਾਂ ਮੰਗਦਾ ਹੈ, ਉਹ ਸੁਖ ਇਕ ਬੇਹੋਸ਼ੀ ਬਣ ਜਾਂਦਾ ਹੈ। ਉਸ ਸੁਖ ਤੋਂ ਬਾਅਦ ਜੋ ਦੁਖ ਆਉਂਦਾ ਹੈ ਉਹ ਅਨੰਤ ਕਾਲ ਤਕ ਨਰਕ ਬਣ ਜਾਂਦਾ ਹੈ । ਸੰਤ ਜਨ ਵਾਂਗੂੰ ਸੁਖ ਮੰਗਣਾ ਹੈ, ਮਨਮੁਖ ਵਾਂਗੂੰ ਨਹੀਂ ।

ਸਾਰੇ ਸੁਖਾਂ ਦਾ ਦਾਤਾ ਰਾਮ ਹੈ ਹੋਰ ਕੋਈ ਨਹੀਂ, ਉਸ ਨੂੰ ਚੇਤੇ ਕੀਤਿਆਂ ਤਾਂ ਮੁਕਤੀ ਰੂਪੀ ਸੁਖ ਵੀ ਮਿਲ ਜਾਂਦਾ ਹੈ ।

## ੧੦

**ਜਿਹ ਸਿਮਰਤ ਗਤਿ ਪਾਈਐ ਤਿਹ ਭਜੁ ਰੇ ਤੈ ਮੀਤ ॥**
**ਕਹੁ ਨਾਨਕ ਸੁਨੁ ਰੇ ਮਨਾ ਅਉਧ ਘਟਤ ਹੈ ਨੀਤ ॥੧੦॥**

**ਪਦ ਅਰਥ :** ਗਤਿ = ਮੁਕਤੀ । ਅਉਧ = ਉਮਰਾ । ਨੀਤ = ਰੋਜ਼ ।

**ਅਰਥ :** ਹੇ ਮਿੱਤਰ ! ਜਿਸ ਅਕਾਲ ਪੁਰਖ ਨੂੰ ਚੇਤੇ ਕੀਤਿਆਂ ਜਨਮ ਮਰਨ ਤੋਂ ਮੁਕਤੀ ਪਾਈਦੀ ਹੈ, ਤੂੰ ਉਸ ਪ੍ਰਮਾਤਮਾ ਨੂੰ ਯਾਦ ਕਰ । ਹੇ ਮਨ ! ਨਾਨਕ ਦਾ ਕਹਿਣਾ ਹੈ, ਤੂੰ ਸੁਣ, ਤੇਰੀ ਉਮਰ ਨਿਤ ਘਟਦੀ ਜਾ ਰਹੀ ਹੈ ।

**ਭਾਵ ਅਰਥ :** ਕੈਸੀ ਦੀਨ ਦਸ਼ਾ ਹੈ ਇਸ ਮਨੁੱਖ ਦੀ, ਸਮਾਂ ਘਟਦਾ ਜਾ ਰਿਹਾ ਹੈ, ਕੰਮ ਵਧਦਾ ਜਾ ਰਿਹਾ ਹੈ । ਬਲ ਘਟਦਾ ਜਾ ਰਿਹਾ ਹੈ, ਗ਼ੁਲਾਮੀ ਵਧਦੀ ਜਾ ਰਹੀ ਹੈ । ਤਨਖਾਹ ਘਟਦੀ ਜਾ ਰਹੀ ਹੈ, ਮਹਿੰਗਾਈ ਵਧਦੀ ਜਾ ਰਹੀ ਹੈ । ਲੱਤਾਂ ਜਵਾਬ ਦੇ ਰਹੀਆਂ ਹਨ, ਸਫ਼ਰ ਵੱਧਦਾ ਜਾ ਰਿਹਾ ਹੈ । ਕਿੰਨਾ ਸੁਹਣਾ ਇਕ ਅਦੀਬ ਨੇ ਕਿਹਾ ਹੈ :

*ਹਰ ਗਾਮ ਪੇ ਦੂਰ ਹੂਈ ਜਾਤੀ ਹੈ ਮੇਰੀ ਮੰਜ਼ਿਲ,*
*ਮੈਂ ਭੀ ਸਫ਼ਰ ਮੇਂ ਹੂੰ, ਮੇਰੀ ਮੰਜ਼ਿਲ ਭੀ ਸਫ਼ਰ ਮੇਂ ਹੈ ।*

ਚਾਹੁੰਦਾ ਸੀ ਮੁਕਤ ਹੋਣਾ, ਕਿਉਂਕਿ ਗ਼ੁਲਾਮੀ ਬਹੁਤ ਵੱਡਾ ਰੋਗ ਹੈ, ਪੀੜਾ ਹੈ, ਕਸ਼ਟ ਹੈ, ਸੰਤਾਪ ਹੈ । ਗ਼ੁਲਾਮ ਮਨੁੱਖ ਦੀ ਤਾਂ ਐਸੀ ਹਾਲਤ ਹੈ, ਜਿਵੇਂ ਸਰੀਰ ਦਾ ਹਰ ਅੰਗ ਜ਼ਖ਼ਮੀ ਹੋਵੇ, ਕਿਸੇ ਪਾਸਿਓਂ ਵੀ ਠੋਕਰ ਵੱਜੇ, ਦੁੱਖ ਜ਼ਰੂਰ ਪਹੁੰਚਾ ਦੇਂਦੀ ਹੈ । ਕੋਈ ਫੁੱਲ ਮਾਰੇ ਜਾਂ ਪੱਥਰ, ਦੁਖ ਜ਼ਰੂਰ ਹੁੰਦਾ ਹੈ । ਜ਼ਖ਼ਮੀ ਬੰਦੇ ਨੂੰ ਫੁੱਲ ਵੱਜਿਆਂ ਵੀ ਦੁਖ ਹੁੰਦਾ ਹੈ । ਫੁੱਲ ਵੀ ਅਰੋਗ ਸਰੀਰਾਂ ਨੂੰ ਸੁਖਦਾਈ ਲੱਗਦੇ ਹਨ । ਕੋਈ ਗੁੱਸੇ ਨਾਲ ਆਖੇ ਤੂੰ ਗ਼ੁਲਾਮ ਹੈਂ ਤਾਂ ਵੀ ਮਨ ਦੁੱਖੀ ਹੁੰਦਾ ਹੈ, ਕੋਈ ਹਮਦਰਦੀ ਨਾਲ ਵੀ ਆਖੇ ਤੂੰ ਗ਼ੁਲਾਮ ਹੈਂ, ਕੋਈ ਚੰਗਾ ਨਹੀਂ ਲੱਗਦਾ।

ਮਨੁੱਖ ਦੇ ਸੁਭਾਅ ਵਿਚ ਗ਼ੁਲਾਮੀ ਦੇ ਖਿਲਾਫ਼ ਨਫ਼ਰਤ ਅਤੇ ਘ੍ਰਿਣਾ ਹੈ । ਭਾਵੇਂ ਕਿੰਨੇ ਚਿਰਾਂ ਦਾ ਕੋਈ ਦੇਸ਼ ਗ਼ੁਲਾਮ ਹੋਵੇ, ਕਦੀ ਨਾ ਕਦੀ ਜ਼ਰੂਰ ਕ੍ਰਾਂਤੀ

ਹੋ ਜਾਂਦੀ ਹੈ। ਉਹ ਕੌਣ ਕਰਦਾ ਹੈ, ਗ਼ੁਲਾਮ ਹੀ ਕਰਦੇ ਹਨ । ਹਿੰਦੁਸਤਾਨ ਵਿਚ ਅਕਸਰ ਪਹਿਲਾਂ ਵੀ ਹਿੰਦੂ ਰਾਜੇ ਸਨ, ਜਿਵੇਂ ਰਾਮ ਸੀ, ਕ੍ਰਿਸ਼ਨ ਸਨ, ਹੋਰ ਅਨੇਕਾਂ ਹਿੰਦੂ ਰਾਜੇ ਸਨ । ਪਰ ਕਦੀ ਕਿਸੇ ਹਿੰਦੁਸਤਾਨੀ ਨੇ ਨਹੀਂ ਸੀ ਕਿਹਾ ਕਿ ਅਸੀਂ ਰਾਮ ਦੇ ਗ਼ੁਲਾਮ ਹਾਂ ਜਾਂ ਕ੍ਰਿਸ਼ਨ ਦੇ ਗ਼ੁਲਾਮ ਹਾਂ । ਕਿਸੇ ਸਿੱਖ ਨੇ ਨਹੀਂ ਸੀ ਕਿਹਾ ਕਿ ਅਸੀਂ ਮਹਾਰਾਜਾ ਰਣਜੀਤ ਸਿੰਘ ਦੇ ਗ਼ੁਲਾਮ ਹਾਂ । ਜਿਥੇ ਜ਼ਮੀਰ ਦੀ ਆਜ਼ਾਦੀ ਹੈ, ਜਿਥੇ ਦੂਸਰੇ ਦੇ ਦਿਲ ਦਾ ਧਿਆਨ ਰੱਖਿਆ ਜਾਂਦਾ ਹੈ, ਉਥੇ ਕੋਈ ਗ਼ੁਲਾਮੀ ਨਹੀਂ, ਕੋਈ ਮਾਲਕ ਨਹੀਂ, ਸਗੋਂ ਰਾਜਾ ਇਕ ਮਿੱਤਰ, ਪਹਿਰੇਦਾਰ ਤੇ ਰਖਵਾਲਾ ਹੁੰਦਾ ਹੈ । ਪਰਜਾ ਜਿਸ ਨੂੰ ਮਾਈ ਬਾਪ ਸਮਝਦੀ ਹੈ। ਰਾਜਾ ਹੈ, ਵਿਧਾਨ ਹੈ, ਕਾਨੂੰਨ ਹੈ । ਐਸਾ ਨਹੀਂ ਕਿ ਆਪਣੇ ਰਾਜ ਵਿਚ ਸਜ਼ਾਵਾਂ ਨਹੀਂ । ਹੈਣ, ਪਰ ਆਪਣਾ ਹੈ, ਆਜ਼ਾਦੀ ਹੈ । ਇਸੇ ਤਰ੍ਹਾਂ ਮਾਇਆ ਦੇ ਰਾਜ ਵਿਚ ਗ਼ੁਲਾਮੀ ਹੈ, ਇਹ ਦਿਲ ਤੋੜਦੀ ਹੈ, ਗ਼ੁਲਾਮੀ ਵਿਚ ਜ਼ਮੀਰ ਦਾ ਧਿਆਨ ਨਹੀਂ ਰੱਖਿਆ ਜਾਂਦਾ । ਪਰ ਪ੍ਰਮਾਤਮਾ ਦੇ ਦੇਸ਼ ਵਿਚ ਤਾਂ ਦਿਲ ਦਾ ਧਿਆਨ ਰੱਖਿਆ ਜਾਂਦਾ ਹੈ :—

*ਹਰਿ ਲਬਧੋ ਮਿਤ੍ਰ ਸੁਮਿਤੋ । ਬਿਦਾਰਣ ਕਦੇ ਨਾ ਚਿਤੋ ॥*
*ਜਾਕਾ ਅਸਥਲੁ ਤੋਲ ਅਮਿਤੋ । ਸੋਈ ਨਾਨਕ ਸਖਾ ਜੀਅ ਸੰਗਿ ਕਿਤੋ ॥*

(ਗਾਥਾ ਸਲੋਕ ਨੰ: ੧੩)

ਸੰਤ ਜਨਾਂ ਨੇ ਚੌਹਾਂ ਮੁਕਤੀਆਂ ਦਾ ਜ਼ਿਕਰ ਕੀਤਾ ਹੈ—ਸਾਲੋਕ, ਸਮੀਪ, ਸਰੂਪ, ਸਯੁਜ ।

ਪਿਆਰੇ ਦੇ ਲੋਕ ਵਿਚ ਰਹਿਣਾ, ਫਿਰ ਨਜ਼ਦੀਕ ਰਹਿਣਾ, ਉਸਦਾ ਸਰੂਪ ਬਣਨਾ, ਫਿਰ ਉਸ ਵਿਚ ਹਲੂਠ ਹੋ ਜਾਣਾ, ਅਭੇਦ ਹੋ ਜਾਣਾ । ਗੁਰਬਾਣੀ ਵਿਚ ਚੌਹਾਂ ਮੁਕਤੀਆਂ ਦੀ ਗੱਲ ਇਸ ਤਰ੍ਹਾਂ ਕੀਤੀ ਹੈ :

*ਚਾਰਿ ਮੁਕਤਿ ਚਾਰੈ ਸਿਧਿ ਮਿਲਿਕੈ ਦੂਲਹ ਪ੍ਰਭੁ ਕੀ ਸਰਨਿ ਪਰਿਓ ॥*

(ਮਾਰੂ ਨਾਮਦੇਵ, ਪੰਨਾ ੧੧੦੫)

ਪ੍ਰਭੂ ਦੀ ਸ਼ਰਣ ਵਿਚ ਚਾਰੇ ਮੁਕਤੀਆਂ ਹਨ । ਸ਼ਰਣ ਵਿਚ ਹਨ, ਸ਼ਰਣ ਕੀ ਹੈ? ਜਿਵੇਂ ਭਾਈ ਲਹਿਣੇ ਨੂੰ ਦਿਨ ਰਾਤ ਵੀ ਗੁਰੂ ਨਾਨਕ ਦੇਵ ਦੀ ਸ਼ਰਣ ਵਿਚ ਜਾਪੇ, ਚਾਰੇ ਪਦਾਰਥ ਗੁਰੂ ਦੇ ਹੁਕਮ ਵਿਚ ਜਾਪੇ । ਜਦੋਂ ਸਭ ਕੁਝ ਗੁਰੂ ਦੀ ਸ਼ਰਣ ਵਿਚ ਜਾਪਿਆ, ਹੋਰ ਉਨ੍ਹਾਂ ਤੋਂ ਬਾਹਰਾ ਤਾਂ ਹੈ ਹੀ ਕੋਈ ਨਹੀਂ ।

ਸਭ ਤੇ ਵੱਡਾ ਸਤਿਗੁਰੂ ਨਾਨਕ ਹੈ, ਸ਼ਰਣ ਵਿਚ ਆਪ ਵੀ ਆ ਗਏ । ਲਹਿਣਾ ਉਸੇ ਵੇਲੇ ਨਾਨਕ ਬਣ ਗਿਆ। ਜਦੋਂ ਕੋਈ ਗੁਰਮੁਖ ਤਮਾਮ ਬ੍ਰਹਮੰਡ ਦੀਆਂ ਸ਼ਕਤੀਆਂ ਨੂੰ ਪ੍ਰਮਾਤਮਾ ਦੀ ਸ਼ਰਣ ਵਿਚ ਵੇਖਦਾ ਹੈ ਤਾਂ ਫਿਰ ਇਹ ਖ਼ਿਆਲ ਪੈਦਾ ਹੁੰਦਾ ਹੈ ਕਿ :

*ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ।*

(ਬਾਰਹਮਾਹਾਂ ਮਾਝ ਮਹਲਾ ੫, ਪੰਨਾ ੧੩੪)

ਸਰਬ ਸ਼ਕਤੀਮਾਨ ਦਾ ਆਸ਼ਿਕ ਜਦੋਂ ਸ਼ਰਣ ਵਿਚ ਆਉਂਦਾ ਹੈ ਤਾਂ ਥੋੜ੍ਹੀ ਦੇਰ ਵਿਚ ਉਸੇ ਦਾ ਹੀ ਰੂਪ ਹੋ ਜਾਂਦਾ ਹੈ ।

*ਦਿਲੇ ਆਸ਼ਕ ਬਿਅੰਦਕ ਫ਼ੁਰਸਤੇ ਮਾਸ਼ੂਕ ਮੇਂ ਗਰਦਦ ।*
*ਸਰਾਪਾ ਜਾਂ ਸ਼ਵੱਦ ਹਰਕਸ ਕਿ ਬਾ ਜਾਨਾਨਾ ਮੇ ਸਾਜ਼ਦ ।*

(ਭਾਈ ਨੰਦ ਲਾਲ)

ਅਸਲ ਵਿਚ ਸ਼ਕਤੀ ਹੈ ਕੀ ? ਬੂੰਦ ਦੀ ਸ਼ਕਤੀ ਸੁਤੰਤਰ ਵਿਚਰਨਾ ਨਹੀਂ ਸਗੋਂ ਸਾਗਰ ਹੋ ਜਾਣ ਵਿਚ ਹੈ, ਭਗਤ ਦੀ ਮੁਕਤੀ ਭਗਵਾਨ ਹੋ ਜਾਣ ਵਿਚ ਹੈ ।

ਜਿਹੜਾ ਸਿੱਖ ਪ੍ਰਮਾਤਮਾ ਦਾ ਸਿਮਰਨ ਕਰੇਗਾ ਉਹ :

*ਹਰਿ ਕਾ ਸੇਵਕੁ ਸੋ ਹਰਿ ਜੇਹਾ ॥*

(ਮਾਰੂ ਸੋਲਹੇ ਮਹਲਾ ੫, ਪੰਨਾ ੧੦੭੬)

ਭਾਈ ਡੱਲੇ ਨੇ ਕਿਹਾ ਸੀ, ਪਾਤਸ਼ਾਹੋ ! ਅੱਜ ਪਤਾ ਲੱਗਾ ਹੈ, ਮੈਂ ਤੇ ਮੇਰੇ ਜਵਾਨ ਬੰਦੂਕ ਅੱਗੇ ਨਹੀਂ ਖੜ੍ਹੇ ਹੋ ਸਕੇ, ਇਨ੍ਹਾਂ ਚਮਕੌਰ ਤੋਂ ਵੀ ਨੱਸ ਆਉਣਾ ਸੀ । ਪਰ ਤੁਹਾਡੇ ਸਿੱਖ ਖੜ੍ਹੇ ਰਹੇ, ਇਨ੍ਹਾਂ ਵਿਚ ਤੇ ਮੇਰੇ ਵਿਚ ਕੀ ਫ਼ਰਕ ਹੈ । ਗੁਰੂ ਕਲਗੀਧਰ ਨੇ ਕਿਹਾ ਸੀ, ਇਹ ਮੁਕਤ ਹਨ, ਇਨ੍ਹਾਂ ਵਿਚ ਤੇ ਮੇਰੇ ਵਿਚ ਕੋਈ ਫ਼ਰਕ ਨਹੀਂ, ਇਹ ਮੇਰਾ ਰੂਪ ਹਨ । ਮੁਕਤ ਬੰਦੇ ਮੌਤ ਤੋਂ ਨਹੀਂ ਡਰਦੇ। ਤੇਰੇ ਮੇਰੇ ਵਿਚ ਅਜੇ ਬੜਾ ਫ਼ਰਕ ਹੈ ।

ਗੁਰੂ ਤੇਗ ਬਹਾਦਰ ਜੀ ਫ਼ਰਮਾਉਂਦੇ ਹਨ, ਜਿਸ ਪ੍ਰਮਾਤਮਾ ਨੂੰ ਯਾਦ ਕਰਦਿਆਂ ਤੂੰ ਪ੍ਰਮਾਤਮਾ ਹੀ ਬਣ ਜਾਂਦਾ ਹੈਂ, ਮੁਕਤਿ ਹੋਣਾ ਹੈ ਤਾਂ ਪ੍ਰਮਾਤਮਾ ਬਣਨਾ ਜ਼ਰੂਰੀ ਹੈ। ਬਣੇਂਗਾ ਤਾਂ ਉਸ ਨੂੰ, ਤੂੰ ਤੂੰ ਕਰਕੇ ਉਸਦੀ ਯਾਦ ਕਰਕੇ

ਉਸ ਨੂੰ ਚੇਤੇ ਕਰ। ਵੇਖ ਮੰਜ਼ਿਲ ਕਿੰਨੀ ਦੂਰ ਹੈ, ਤੂੰ ਤਾਂ ਅਜੇ ਬੰਦਾ ਵੀ ਨਹੀਂ ਬਣਿਆ। ਤੇਰੇ ਤੋਂ ਤਾਂ ਅਜੇ ਇਨਸਾਨੀਅਤ ਵੀ ਦੂਰ ਹੈ। ਇਹ ਉਮਰ ਬੀਤਦੀ ਜਾ ਰਹੀ ਹੈ, ਕੰਮ ਮੁਕਤੀ ਵਰਗਾ, ਰੱਬ ਬਣਨ ਵਾਲਾ ਤੇ ਤੂੰ ਕੀਤਾ ਅਜੇ ਕੁਝ ਵੀ ਨਹੀਂ। ਪ੍ਰਮਾਤਮਾ ਦਾ ਸਿਮਰਨ ਕਰ, ਉਸ ਵਰਗਾ ਬਣ, ਨਹੀਂ ਤਾਂ ਜਿਵੇਂ ਵਿਦੇਸ਼ੀਆਂ ਦੀ ਗ਼ੁਲਾਮੀ ਦੁੱਖੀ ਕਰਦੀ ਹੈ, ਬੇਪਤ ਕਰਦੀ ਹੈ, ਮਾਇਆ ਦੀ ਗ਼ੁਲਾਮੀ ਦੁੱਖੀ ਕਰੇਗੀ, ਬੇਪਤਿ ਕਰੇਗੀ।

੧੧

**ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥**
**ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ ॥੧੧॥**

**ਪਦ ਅਰਥ : ਪਾਂਚ ਤਤ ਕੋ** = ਪੰਜਾਂ ਤਤਾਂ ਦਾ (ਅਕਾਸ਼, ਹਵਾ, ਅਗਨੀ, ਜਲ, ਪ੍ਰਿਥਵੀ)। **ਰਚਿਓ** = ਰਚਿਆ ਹੈ, ਬਣਾਇਆ ਹੈ। **ਮਾਨੁ** = ਜਾਣ ਲੈ।

**ਅਰਥ** : ਚਤੁਰ ਤੇ ਸਿਆਣੇ 'ਮਨ' ਤੂੰ ਚੰਗੀ ਤਰ੍ਹਾਂ ਸਮਝ ਕਿ ਇਹ ਸਰੀਰ ਪੰਜਾਂ ਤਤਾਂ ਤੋਂ ਰਚਿਆ ਹੋਇਆ ਹੈ ਅਤੇ ਉਨ੍ਹਾਂ ਵਿਚ ਹੀ ਲੀਨ ਹੋ ਜਾਂਦਾ ਹੈ।

**ਭਾਵ ਅਰਥ** : ਸਾਡੇ ਦੇਸ਼ ਵਿਚ ਅਧਿਆਤਮਵਾਦੀਆਂ ਨੇ ਸਰੀਰ ਬਾਰੇ ਬੜੀ ਖੋਜ ਕੀਤੀ ਹੈ। ਉਨ੍ਹਾਂ ਮੰਨਿਆ ਕਿ ਪਾਪ ਤੇ ਪੁੰਨ, ਨੇਕੀ ਅਤੇ ਬਦੀ, ਸੇਵਾ ਜਾਂ ਚੋਰੀ ਦਾ ਮਾਧਿਅਮ ਮਨੁੱਖ ਕੋਲ ਸਰੀਰ ਹੀ ਹੈ। ਅਗਰ ਮਨੁੱਖ ਕੋਲ ਸਰੀਰ ਨਾ ਹੋਵੇ ਜਾਂ ਨਵਾਂ ਨਰੋਆ ਸ਼ਕਤੀਸ਼ਾਲੀ ਸਰੀਰ ਨਾ ਹੋਵੇ, ਮਨ ਨਾਲ ਕੀ ਨੇਕੀ, ਕੀ ਬਦੀ, ਕੀ ਸੇਵਾ ਅਤੇ ਕੀ ਚੋਰੀ ਕਰੇਗਾ।

ਤਨ ਦਾ ਸਾਥ ਬਹੁਤ ਹੀ ਜ਼ਰੂਰੀ ਹੈ। ਫਿਰ ਇਹ ਸਰੀਰ ਕੀ ਹੈ, ਇਸ ਬਾਰੇ ਖੋਜ ਹੋਈ, ਕਪਲ ਮੁਨੀ ਨੇ ਸਾਂਖ ਸ਼ਾਸਤਰ ਲਿਖਿਆ ਸੀ, ਉਸ ਵਿਚ ਉਸ ਨੇ ਕਿਹਾ, ਤੱਤ ਪੰਜ ਹਨ। ਇਹ ਤੱਤਾਂ ਦੀ ਤੇ ਪੰਜਾਂ ਤੱਤਾਂ ਤੋਂ ਪੰਜੀ ਪ੍ਰਕ੍ਰਿਤੀ ਦੀ ਇਹ ਖੋਜ ਕਪਲ ਦੀ ਹੈ। ਸਭ ਤੋਂ ਪਹਿਲਾਂ ਇਹ ਖੋਜ ਉਸ ਰਿਸ਼ੀ ਨੇ ਕੀਤੀ ਸੀ, ਪਰ ਇਹ ਲੇਖੇ ਵਿਚ ਹੀ ਇੰਨਾ ਉਲਝ ਗਿਆ ਕਿ ਅਲੇਖ ਨਾਲੋਂ ਆਪਣਾ ਨਾਤਾ ਤੋੜ ਬੈਠਾ, ਇਸ ਨੇ ਜੋ ਕਿਹਾ ਉਸਦਾ ਸਾਰ ਅੰਸ਼ ਇਕ ਦੋਹਰੇ ਵਿਚ ਹੈ:

*ਅੰਨ ਅੰਨ ਤੇ ਹੋਤ ਹੈ ਘਾਸ ਘਾਸ ਤੇ ਹੋਇ।*
*ਜੀਵ ਜੀਵ ਤੇ ਹੋਤ ਹੈ ਅਉਰ ਨਾ ਕਰਤਾ ਕੋਇ।*

(ਦਸਮ ਗ੍ਰੰਥ)

ਫਿਰ ਵੀ ਸਾਂਖ ਦੀ ਮਿਹਨਤ ਬਿਰਥਾ ਨਹੀਂ, ਉਸ ਦੇ ਸਰੀਰਕ ਵਿਗਿਆਨ ਨੂੰ ਅੱਜ ਤਕ ਧਾਰਮਿਕ ਗ੍ਰੰਥਾਂ ਵਿਚ ਵੇਖਦੇ ਹਾਂ। ਪਤੰਜਲੀ ਨੇ ਯੋਗ ਲਿਖਣ ਲਈ ਕਾਫ਼ੀ ਸੇਧ ਕਪਲ ਤੋਂ ਲਈ। ਸਰੀਰ, ਵਿਗਿਆਨ ਦੀ ਸੰਸਾਰ ਤੇ ਗੱਲ

ਚੱਲੀ । ਯੂਰਪ ਨੇ ਅੱਗੇ ਗੱਲ ਚਲਾਈ, ਉਧਰ ਵਿਗਿਆਨੀ ਕਹਿ ਰਹੇ ਸਨ ਕਿ ਤੱਤਾਂ ਦੀ ਗਿਣਤੀ ਵੱਧ ਹੈ, ਸੌ ਹੈ । ਫਿਰ ਘਟਦੇ ਗਏ, ਆਖ਼ਿਰ ਦੋਹਾਂ ਤੇ ਆਏ ਕਿ ਸ਼ਕਤੀ ਹੈ, ਮਾਦਾ ਹੈ । ਅੱਜ ਕਹਿ ਉਠੇ ਹਨ ਕਿ ਨਹੀਂ ਸਿਰਫ਼ ਸ਼ਕਤੀ ਹੈ, ਜਿਥੇ ਸ਼ਕਤੀ ਬੜੀ ਤੇਜ਼ੀ ਨਾਲ ਘੁੰਮ ਰਹੀ ਹੈ, ਉਹ ਸਾਨੂੰ ਮੈਟਰ ਜਾਪਦਾ ਹੈ, ਹੈ ਸਭ ਸ਼ਕਤੀ ਹੀ । ਸ਼ਾਇਦ ਕਦੀ ਵਿਗਿਆਨਕ ਦਾ ਮੂੰਹ ਅੰਦਰ ਨੂੰ ਹੋ ਜਾਏ ਤਾਂ ਇਹ ਕਹਿ ਉਠੇ ਕਿ ਬਾਹਰ ਦੀ ਸਥੂਲ ਸ਼ਕਤੀ, ਅੰਦਰ ਦੀ ਸੂਖਮ ਸ਼ਕਤੀ ਤੇ ਅਧਾਰਤ ਹੈ, ਤਾਂ ਧਰਮ ਅਤੇ ਵਿਗਿਆਨ ਦਾ ਸੁਮੇਲ ਹੋ ਜਾਏ ।

ਅਸੀਂ ਕਪਲ ਦੀ ਵਿਚਾਰ ਨੂੰ ਅੱਗੇ ਚਲਾਉਣਾ ਹੈ । ਕਬੀਰ ਸਾਹਿਬ ਉਥੋਂ ਗੱਲ ਸ਼ੁਰੂ ਕਰਦੇ ਹਨ, ਜਿੱਥੇ ਕਪਲ ਖ਼ਤਮ ਕਰਦਾ ਹੈ । ਕਬੀਰ ਜੀ ਕਹਿੰਦੇ ਹਨ :

*ਪੰਚ ਤਤੁ ਮਿਲ ਕਾਇਆ ਕੀਨੀ ਤਤੁ ਕਹਾਂ ਤੇ ਕੀਨੁ ਰੇ ॥*

ਅਸਲ ਵਿਚ ਉਹ ਉਪਾਦਾਨ ਕਾਰਨ ਵੀ ਆਪ ਹੈ, ਸਾਧਨ ਕਾਰਨ ਵੀ ਆਪ ਹੈ, ਨਿਮਤ ਕਾਰਨ ਵੀ ਆਪ ਹੈ ।

*ਉਇ ਜੁ ਦੀਸਹਿ ਅੰਬਰਿ ਤਾਰੇ ॥*
*ਕਿਨਿ ਉਇ ਚੀਤੇ ਚੀਤਨ ਹਾਰੇ ॥*

(ਗਉੜੀ ਕਬੀਰ ਜੀ, ਪੰਨਾ ੩੨੯)

ਗੁਰੂ ਤੇਗ਼ ਬਹਾਦਰ ਜੀ ਬਹੁਤ ਹੀ ਗਹਿਰੀ ਗੱਲ ਕਹਿ ਰਹੇ ਹਨ ਕਿ ਪੰਜ ਤੱਤ ਪੰਜਾਂ ਵਿਚ ਲੀਨ ਹੋ ਜਾਣਗੇ, ਪਰ ਤੂੰ ਇਹ ਨਹੀਂ ਜਾਣਦਾ, ਤੂੰ ਕਿਥੇ ਲੀਨ ਹੋਵੇਂਗਾ । ਨਾ ਹੀ ਤੇਰੀ ਸਮਾਈ ਅਕਾਸ਼ ਵਿਚ ਹੋਣੀ ਹੈ, ਨਾ ਹੀ ਹਵਾ ਵਿਚ, ਨਾ ਹੀ ਅੱਗ ਵਿਚ, ਨਾ ਹੀ ਪਾਣੀ ਵਿਚ ਤੇ ਨਾ ਹੀ ਧਰਤੀ ਵਿਚ ।

ਤੇਰਾ ਟਿਕਾਣਾ ਕਿੱਥੇ ਹੈ, ਇਕ ਫ਼ਾਰਸੀ ਦੇ ਅਦੀਬ ਕਹਿੰਦੇ ਹਨ :

*ਆਬੋ ਜ਼ਰਾਂਤੋ ਆਤਿਸ਼ ਮਰਕਜ਼ ਸ਼ਨਾਸ ਗਸ਼ਤੰਦ ।*
*ਐ ਤੂੰ ਚਿ - ਰਾ ਨਾਦਾਨੀ ਰਾਹੇ ਦਯਾਰੇ ਖ਼ੁਦਰਾ ॥*

ਤੂੰ ਆਪਣੇ ਮੁੱਢਲੇ ਸਰੋਤ ਨੂੰ ਖੋਜ ਨਹੀਂ ਤਾਂ ਤੈਨੂੰ ਮਰਨ ਦਾ ਠੀਕ ਟਿਕਾਣਾ ਨਹੀਂ ਲੱਭਣਾ । ਤੈਨੂੰ ਮੌਤ ਦੁੱਖ ਭਾਸਦੀ ਹੈ ਸੰਤ ਜਨਾਂ ਨੂੰ ਆਨੰਦ ਭਾਸਦੀ ਹੈ। ਕਬੀਰ ਸਾਹਿਬ ਕੋਈ ਝੂਠ ਤਾਂ ਨਹੀਂ ਕਹਿ ਰਹੇ :

*ਕਬੀਰ ਜਿਸ ਮਰਨੇ ਤੇ ਜਗ ਡਰੈ ਮੇਰੈ ਮਨਿ ਆਨੰਦ ।*

(ਸਲੋਕ ਕਬੀਰ ਜੀ, ਨੰ : ੧੨)

ਉਨ੍ਹਾਂ ਲਈ ਅਨੰਦ ਹੈ ਤੇਰੇ ਲਈ ਦੁਖੰ ਹੈ । ਫਿਰ ਜ਼ਰੂਰ ਹੀ ਤੇਰੇ ਮਰਨ ਦਾ ਥਾਂ ਕੋਈ ਹੋਰ ਹੈ, ਉਨ੍ਹਾਂ ਦੇ ਮਰਨ ਦਾ ਥਾਂ ਕੋਈ ਹੋਰ ਹੈ । ਤੇਰਾ ਮਰਨਾ ਦੁਖ ਹੈ, ਉਨ੍ਹਾਂ ਦਾ ਮਰਨਾ ਅਨੰਦ ਹੈ । ਅਨੰਦ ਤੇ ਦੁੱਖ ਵਿਚ ਬੜਾ ਫ਼ਰਕ ਹੈ, ਤੈਨੂੰ ਮਰਨ ਦਾ ਥਾਂ ਨਹੀਂ ਲੱਭਾ ।

ਜੇ ਜਨਮ ਦਾ ਥਾਂ ਸਿਰਫ਼ ਸੰਸਾਰ ਹੈ, ਇਕ ਮਨੁੱਖ ਮਾਤਾ ਤੋਂ ਹੈ ਤਾਂ ਫਿਰ ਮਰਨ ਦਾ ਥਾਂ ਸ਼ਮਸ਼ਾਨ ਘਾਟ ਹੀ ਹੈ । ਇਥੇ ਹੀ ਗੱਲ ਮੁੱਕ ਜਾਂਦੀ ਹੈ, ਮਾਤਾ ਤੋਂ ਜਨਮ ਲਿਆ, ਸ਼ਮਸ਼ਾਨ ਘਾਟ ਸੜ ਕੇ ਰਾਖ ਹੋ ਗਿਆ । ਪਰ ਜੇ ਜਨਮ ਦਾ ਥਾਂ ਸਤਿਗੁਰੂ ਹੈ :

ਸਤਿਗੁਰ ਕੈ ਜਨਮੈ ਗਵਨੁ ਮਿਟਾਇਆ ।

(ਰਾਮਕਲੀ ਮਹਲਾ ੧, ਪੰਨਾ ੯੪੦)

ਤਾਂ ਫਿਰ ਮਰਨ ਦਾ ਥਾਂ ਸਚਖੰਡ ਹੈ ।

ਗੁਰੂ ਤੇਗ ਬਹਾਦਰ ਜੀ ਦਾ ਖ਼ਿਆਲ ਹੈ ਕਿ ਤੂੰ ਹਜ਼ਾਰ ਵਾਰ ਮਰ, ਤੂੰ ਮੌਤ ਵਿਚ ਲੀਨ ਨਹੀਂ ਹੋ ਸਕਦਾ । ਉਹ ਤੇਰਾ ਅਸਲਾ ਨਹੀਂ, ਤੇਰਾ ਅਸਲਾ ਹੈ ਪ੍ਰਮਾਤਮਾ। ਤੂੰ ਅਨੇਕ ਵਾਰ ਮਾਇਆ ਵਿਚ ਗ਼ਲਤਾਨ ਹੁੰਦਾ ਹੈਂ, ਅੰਦਰੋਂ ਫਿਰ ਕੋਈ ਪੀੜਾ ਜਾਗਦੀ ਹੈ ਅਤੇ ਅਵਾਜ਼ ਆਉਂਦੀ ਹੈ ਕਿ ਇਹ ਤੇਰਾ ਦੇਸ਼ ਨਹੀਂ, ਇਥੇ ਨਾ ਤੇਰੀ ਉਤਪਤੀ ਹੈ ਨਾ ਹੀ ਸਮਾਈ ਹੋਵੇਗੀ ।

ਤੂੰ, ਖੋਜ ਜਨਮ ਨੂੰ, ਜਨਮ ਹੋ ਚੁੱਕਾ ਹੈ, ਪਰ ਬੀਤ ਚੁੱਕੀਆਂ ਘਟਨਾਵਾਂ ਬੜੀਆਂ ਨਿਸ਼ਾਨੀਆਂ ਛੱਡ ਜਾਂਦੀਆਂ ਹਨ । ਗੁਰੂ ਦੇ ਘਰ ਜਨਮ ਦਾ ਮਤਲਬ ਕੀ ਹੈ ? ਆਪੇ ਦੀ ਖੋਜ । ਤੇਰੀ ਮਾਂ ਦੀ ਮਾਂ ਕੌਣ ਹੈ ? ਉਸ ਦੀ ਮਾਂ ਕੌਣ ਹੈ ? ਅਖ਼ੀਰ ਸਭ ਦੀ ਮਾਂ ਕੌਣ ਹੈ ?

ਨਮੋ ਪਰਮ ਗਿਆਤਾ ॥ ਨਮੋ ਲੋਕ ਮਾਤਾ ॥

(ਜਾਪੁ ਸਾਹਿਬ)

ਤੂ ਮੇਰਾ ਪਿਤਾ ਤੂ ਹੈ ਮੇਰਾ ਮਾਤਾ ॥

(ਭੈਰਉ ਮਹਲਾ ੫, ਪੰਨਾ ੧੧੪੪)

ਸਰੀਰ ਦਾ ਗੁਮਾਨ ਨਾ ਕਰ, ਆਪਣਾ ਮਰਨ ਲੱਭ, ਆਪਣਾ ਜਨਮ ਲੱਭ, ਇਹ ਖੋਜ ਤੈਨੂੰ ਜਨਮ ਮਰਨ ਤੋਂ ਰਹਿਤ ਕਰ ਦੇਵੇਗੀ ।



## ੧੨

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥**
**ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥੧੨॥**

**ਪਦ ਅਰਥ : ਘਟ ਘਟ ਮੈ** = ਹਰੇਕ ਸਰੀਰ ਵਿਚ। **ਭਉ ਨਿਧਿ** = ਸੰਸਾਰ ਸਮੁੰਦਰ ਤੋਂ।

**ਅਰਥ** : ਸੰਤਾਂ ਨੇ ਇਹ ਗੱਲ ਪੁਕਾਰ ਕੇ ਕਹੀ ਹੈ ਕਿ ਪ੍ਰਮਾਤਮਾ ਹਰੇਕ ਸਰੀਰ ਵਿਚ ਵਸ ਰਿਹਾ ਹੈ। ਆਖ ਨਾਨਕ, ਹੇ ਮਨ ਤੂੰ ਉਸ ਦਾ ਸਿਮਰਨ ਕਰ ਜਿਸ ਕਰਕੇ ਤੂੰ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਏਂ।

**ਭਾਵ ਅਰਥ** : ਵਿਗਿਆਨ ਅਤੇ ਧਰਮ ਦੀ ਖੋਜ ਦਾ ਇੰਨਾ ਫਰਕ ਹੈ ਕਿ, ਧਰਮ ਦੀ ਖੋਜ ਦਾ ਵਿਸ਼ਾ ਆਪਣਾ ਆਪ ਹੈ, ਵਿਗਿਆਨ ਦੀ ਖੋਜ ਦਾ ਵਿਸ਼ਾ ਦੂਸਰਾ ਹੈ। ਖੋਜ ਬਾਹਰ ਹੈ ਤਾਂ ਸਹੂਲਤਾਂ ਮਿਲ ਸਕਦੀਆਂ ਹਨ, ਸ਼ਾਂਤੀ ਨਹੀਂ ਮਿਲ ਸਕਦੀ। ਖੋਜ ਦਾ ਵਿਸ਼ਾ ਆਪਣਾ ਆਪ ਹੈ ਤਾਂ ਸ਼ਾਂਤੀ ਮਿਲੇਗੀ।

ਮਨੁੱਖ ਪ੍ਰੇਸ਼ਾਨ ਆਪ ਹੈ, ਖੋਜ ਮੈਟਰ ਦੀ ਕਰ ਰਿਹਾ ਹੈ, ਸੁਖ ਕਿਵੇਂ ਮਿਲੇਗਾ, ਸ਼ਾਂਤੀ ਕਿਵੇਂ ਮਿਲੇਗੀ। ਤੂੰ ਪ੍ਰੇਸ਼ਾਨ ਹੈਂ ਤਾਂ ਖੋਜ ਵੀ ਆਪਣੀ ਹੀ ਕਰਨੀ ਪਵੇਗੀ। ਬੀਮਾਰੀ ਅੰਦਰ ਹੈ ਅਸ਼ਾਂਤੀ ਦੀ, ਤਾਂ ਆਪਣੇ ਆਪ ਵਿਚੋਂ ਹੀ ਅਸ਼ਾਂਤੀ ਦਾ ਕਾਰਣ ਲੱਭਣਾ ਪਵੇਗਾ।

ਖੋਜ ਦਾ ਕੇਂਦਰ ਮੈਟਰ ਹੈ ਤਾਂ ਮਨੁੱਖ ਵਿਗਿਆਨਕ ਹੈ। ਖੋਜ ਦਾ ਕੇਂਦਰ ਮਨੁੱਖ ਹੈ ਤਾਂ ਮਨੁੱਖ ਧਾਰਮਿਕ ਹੈ। ਅਗਰ ਵਿਗਿਆਨਕ ਬਾਹਰ ਖੋਜ ਰਿਹਾ ਹੈ ਤਾਂ ਉਹ ਠੀਕ ਹੈ, ਉਹ ਆਪਣੇ ਰਸਤੇ ਤੇ ਠੀਕ ਚੱਲ ਰਿਹਾ ਹੈ। ਅਗਰ ਇਕ ਅਧਿਆਤਮਕਵਾਦੀ ਬੰਦਾ ਵੀ ਬਾਹਰ ਖੋਜ ਰਿਹਾ ਹੈ ਤਾਂ ਉਹ ਗ਼ਲਤ ਹੈ, ਉਹ ਭਟਕ ਜਾਇਗਾ। ਜਿਸ ਨੂੰ ਵੀ ਪ੍ਰਮਾਤਮਾ ਮਿਲਿਆ ਹੈ, ਅੰਤਰਮੁਖੀ ਹੋ ਕੇ ਹੀ ਮਿਲਿਆ ਹੈ। ਜੋ ਅੰਤਰਮੁਖੀ ਹੋ ਗਿਆ, ਉਹ ਪ੍ਰਮਾਤਮਾ ਦੇ ਦੇਸ਼ ਪੁੱਜ ਗਿਆ।

*ਸਭੁ ਕਿਛੁ ਘਰ ਮਹਿ ਬਾਹਰਿ ਨਾਹੀ ॥*
*ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥*

(ਮਾਝ ਮਹਲਾ ੫, ਪੰਨਾ ੧੦੨)

ਹਾਂ, ਇਕ ਗੱਲ ਜ਼ਰੂਰੀ ਹੈ ਕਿ ਜਦੋਂ ਕੋਈ ਅੰਤਰਮੁਖੀ ਹੋ ਕੇ ਰੱਬੀ ਸਰੋਵਰ ਵਿਚੋਂ ਇਸ਼ਨਾਨ ਕਰ ਕੇ ਬਾਹਰ ਆਉਂਦਾ ਹੈ ਤਾਂ ਬਾਹਰ ਦਾ ਵੀ ਨਜ਼ਾਟਾ ਬਦਲਿਆ ਹੁੰਦਾ ਹੈ। ਜਿਵੇਂ ਕੋਈ ਠੰਡੇ ਸਰੋਵਰ ਵਿਚੋਂ ਇਸ਼ਨਾਨ ਕਰਕੇ ਬਾਹਰ ਆਵੇ ਤਾਂ ਹਵਾ ਪਹਿਲੇ ਨਾਲੋਂ ਠੰਡੀ ਲੱਗਦੀ ਹੈ, ਬਾਹਰ ਦਾ ਮੌਸਮ ਚੰਗਾ ਲੱਗਦਾ ਹੈ। ਇਹ ਪਹਿਲਾਂ ਕਿਉਂ ਨਹੀਂ ਸੀ ? ਇਹ ਸਰੋਵਰ ਦੇ ਇਸ਼ਨਾਨ ਦਾ ਪ੍ਰਭਾਵ ਹੈ।

ਜਦੋਂ ਕੋਈ ਅੰਤਰ-ਆਤਮੇ ਇਸ਼ਨਾਨ ਕਰਕੇ ਬਾਹਰ ਵੇਖਦਾ ਹੈ ਤਾਂ ਹੈਰਾਨ ਹੋ ਜਾਂਦਾ ਹੈ ਕਿ ਹੁਣ ਤਾਂ ਬਾਹਰ ਵੀ ਕਮਾਲ ਸ਼ਾਂਤੀ ਹੈ।

*ਅੰਤਰਿ ਬਸੈ ਬਾਹਰਿ ਭੀ ਓਹੀ ॥*
*ਨਾਨਕ ਦਰਸਨੁ ਦੇਖਿ ਸਭ ਮੋਹੀ ॥*

(ਗਉੜੀ ਸੁਖਮਨੀ ਮਹਲਾ ੫, ਪੰਨਾ ੨੯੪)

ਪਰ ਖੋਜ ਪਹਿਲਾਂ ਅੰਦਰ ਤੋਂ ਆਪਣੇ ਆਪ ਤੋਂ ਹੀ ਸ਼ੁਰੂ ਕਰਨੀ ਹੈ। ਖੋਜ ਦਾ ਕੇਂਦਰ ਨਾ ਹੀ ਮੱਕਾ ਹੈ, ਨਾ ਹੀ ਕਾਸ਼ੀ, ਸਗੋਂ ਕਬੀਰ ਜੀ ਦੇ ਕਥਨ ਅਨੁਸਾਰ:

*ਹਜ ਹਮਾਰੀ ਗੋਮਤੀ ਤੀਰ ॥*
*ਜਹਾਂ ਬਸਹਿ ਪੀਤੰਬਰ ਪੀਰ ॥*

(ਆਸਾ ਕਬੀਰ ਜੀ, ਪੰਨਾ ੪੭੮)

ਗੋਮਤੀ ਦਾ ਕਿਨਾਰਾ ਅਤੇ ਮੱਕੇ ਦਾ ਹੱਜ ਤਾਂ ਅੰਦਰ ਹੀ ਹੈ, ਜਿਥੇ ਪੀਤੰਬਰ ਪੀਰ ਵੱਸ ਰਿਹਾ ਹੈ। ਮਨੁੱਖ ਨੂੰ ਖੋਜਿਆਂ ਸੰਸਾਰ ਦਾ ਕੁਝ ਸਵਰ ਸਕਦਾ ਹੈ। ਇਹ ਗੱਲ ਸਿੱਧ ਹੈ ਕਿ ਮਨੁੱਖ ਵਿਚ ਪ੍ਰਮਾਤਮਾ ਹੈ, ਭਾਵੇਂ ਬੀਜ ਰੂਪ ਵਿਚ ਹੀ ਹੈ। ਘਾਲਣਾ ਦੇ ਰਾਹੀਂ ਇਹ ਬੀਜ ਬੂਟਾ ਬਣ ਸਕਦਾ ਹੈ, ਬੰਦਾ ਰੱਬ ਦਾ ਰੂਪ ਹੋ ਸਕਦਾ ਹੈ :

*ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥*

(ਸਲੋਕ ਕਬੀਰ ਜੀ, ਪੰਨਾ ੪੯)

ਅਫ਼ਸੋਸ ਹੈ ਕਿ ਬਹੁਤ ਸਮਾਂ, ਮਨੁੱਖੀ ਖੋਜ ਦਾ ਵਿਸ਼ਾ ਪੱਥਰ ਹੀ ਰਹੇ। ਪੱਥਰਾਂ ਦੀ ਖੋਜ ਇਥੋਂ ਤੱਕ ਤਾਂ ਠੀਕ ਸੀ ਕਿ ਅਸੀਂ ਪੱਥਰਾਂ ਵਿਚੋਂ ਹੀਰੇ, ਨਗੀਨੇ, ਯਾਕੂਬ, ਪੁਖਰਾਜ, ਨੀਲਮ, ਕੋਹੇਨੂਰ ਹੀਰੇ ਲੱਭੇ, ਪਰ ਇਨ੍ਹਾਂ ਵਿਚੋਂ ਰੱਬ ਲੱਭਣਾ ਇਹ ਸਮਾਂ ਬਿਰਥਾ ਗੁਆਉਣ ਵਾਲੀ ਗੱਲ ਸੀ।

ਫਿਰ ਖੋਜ ਦਾ ਵਿਸ਼ਾ ਬਣਿਆ ਤੀਰਥ । ਬਾਬਾ ਅਮਰਦਾਸ ਜੀ ਨੇ ਵੀਹ ਵਾਰ ਤੀਰਥ ਯਾਤਰਾ ਕਰ ਕੇ ਅੰਤ ਕਹਿ ਦਿੱਤਾ ਕਿ ਮੈਂ ਖੋਜ ਦਾ ਵਿਸ਼ਾ ਗ਼ਲਤ ਚੁਣਿਆ । ਜਦੋਂ ਗੁਰੂ ਅੰਗਦ ਦੇਵ ਦੀ ਸ਼ਰਣ ਵਿਚ ਆਏ ਤਾਂ ਉਨ੍ਹਾਂ ਨੇ ਗੁਰੂ ਨਾਨਕ ਦੇਵ ਦਾ ਉਪਦੇਸ਼ ਸੁਣਿਆ ਸੀ ਅਤੇ ਸਪੱਸ਼ਟ ਕਿਹਾ ਸੀ ਕਿ ਪੁਰਖਾ ਤੀਰਥ ਤੇਰੇ ਅੰਦਰ ਹੈ ਬਾਹਰ ਨਹੀਂ :

ਸੁਣਿਆ ਮੰਨਿਆ ਮਨਿ ਕੀਤਾ ਭਾਉ ॥
ਅੰਤਰਗਤਿ ਤੀਰਥਿ ਮਲਿ ਨਾਉ ॥

(ਜਪੁਜੀ ਸਾਹਿਬ, ਪੰਨਾ ੪)

ਫਿਰ ਖੋਜ ਦਾ ਵਿਸ਼ਾ ਵੇਦ ਸ਼ਾਸਤਰਾਂ ਨੂੰ ਬਣਾ ਲਿਆ । ਕਬੀਰ ਜੀ ਵਰਗੇ ਮਹਾਂਪੁਰਖਾਂ ਕਹਿ ਦਿੱਤਾ ਕਿ :

ਕਹਿਤ ਕਬੀਰ ਭਲੇ ਅਸਵਾਰਾ ॥
ਬੇਦ ਕਤੇਬ ਤੇ ਰਹਹਿ ਨਿਰਾਰਾ ॥

(ਗਉੜੀ ਕਬੀਰ ਜੀ, ਪੰਨਾ ੩੨੯)

ਗੁਰਮਤਿ ਦੇ ਗ੍ਰੰਥ ਅਤੇ ਧਾਰਮਿਕ ਅਸਥਾਨਾਂ ਨੇ ਬੜੀ ਕਮਾਲ ਦੇਣ ਦਿੱਤੀ ਹੈ, ਹਰ ਪਾਸਿਓਂ ਮਨੁੱਖ ਨੂੰ ਅੰਤਰਮੁਖੀ ਹੋਣ ਲਈ ਪ੍ਰੇਰਨਾ ਦਿੱਤੀ ਹੈ । ਸਿੱਖ ਸ਼ਬਦ ਸੁਣੇ ਤੇ ਆਪੇ ਦੀ ਖੋਜ ਵਲ ਲੱਗਾ ਪਵੇ । ਬਾਣੀ ਦੇ ਇਹ ਫ਼ੁਰਮਾਨ ਕੋਈ ਸ਼ੱਕ ਨਹੀਂ ਰਹਿਣ ਦਿੰਦੇ ।

ਬਾਹਰਿ ਢੂਢਨ ਤੇ ਛੂਟਿ ਪਰੇ, ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥

(ਮਾਰੂ ਮਹਲਾ ੫, ਪੰਨਾ ੧੦੦੨)

ਵਸੀ ਰਬ ਹਿਆਲੀਐ ਜੰਗਲਿ ਕਿਆ ਢੂਢੇਹਿ ॥

(ਸਲੋਕ ਫਰੀਦ ਜੀ)

ਸਤਿਗੁਰਾਂ, ਸਿੱਖ ਨੂੰ ਰੱਬ ਦੇ ਦਰਸ਼ਨਾਂ ਲਈ ਇਕ ਸਿਧੇ ਰਸਤੇ ਤੋਰਿਆ ਹੈ :

ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥
ਦੇਹੀ ਮਹਿ ਇਸ ਕਾ ਬਿਸਰਾਮੁ ॥

(ਗਉੜੀ ਸੁਖਮਨੀ ਮਹਲਾ ੫, ਪੰਨਾ ੨੯੩)

ਗੁਰੂ ਤੇਗ਼ ਬਹਾਦਰ ਜੀ ਨੇ ਇਸ ਗੱਲ ਦੀ ਗਵਾਹੀ ਭਰੀ ਹੈ ਕਿ ਮੈਂ ਹੀ ਨਹੀਂ ਕਹਿੰਦਾ, ਸਾਰੇ ਸੰਤਾਂ ਵਰਤਮਾਨ ਤੇ ਪੁਰਾਤਨ, ਸਾਰਿਆਂ ਹੀ ਪੁਕਾਰ ਕੇ ਕਿਹਾ ਹੈ, ਹੌਲੀ-ਹੌਲੀ ਹੀ ਨਹੀਂ ਬੜੀ ਉੱਚੀ ਪੁਕਾਰ ਕੇ ਕਿਹਾ ਹੈ ਕਿ ਪ੍ਰਮਾਤਮਾ ਹਰੇਕ ਸਰੀਰ ਵਿਚ ਵਸਦਾ ਹੈ । ਭਾਵ, ਉਸ ਪ੍ਰਮਾਤਮਾ ਨੂੰ ਸਿਮਰ ਜੋ ਤੇਰੇ ਵਿਚ ਵੀ ਵਸਦਾ ਹੈ, ਫਿਰ ਤਾਂ ਦੂਸਰੇ ਵਿਚ ਵੀ ਵਸਦਾ ਹੈ, ਫਿਰ ਤਾਂ ਸਰੀਰ ਪਾਪਾਂ ਦਾ ਅੱਡਾ ਨਾ ਰਿਹਾ, ਰੱਬ ਦਾ ਮੰਦਰ ਬਣ ਗਿਆ । ਫਿਰ ਆਪਣਾ ਹੀ ਨਹੀਂ ਹਰ ਸਰੀਰ ਰੱਬ ਦਾ ਘਰ ਹੈ ਅਤੇ ਰੱਬ ਦੇ ਘਰ ਦੀ ਨਿਰਾਦਰੀ ਮਹਾਨ ਪਾਪ ਹੈ ।

੧੩

**ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ ॥**
**ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤਿ ਭਗਵਾਨ ॥੧੩॥**

**ਪਦ ਅਰਥ : ਪਰਸੈ ਨਹੀ** = ਪੋਂਹਦਾ ਨਹੀਂ। **ਮੂਰਤਿ ਭਗਵਾਨ** = ਭਗਵਾਨ ਦਾ ਸਰੂਪ।

**ਅਰਥ** : ਆਖ ਹੇ ਨਾਨਕ, ਹੇ ਮਨ ਸੁਣ ! ਉਹ ਪ੍ਰਾਣੀ ਪ੍ਰਮਾਤਮਾ ਦਾ ਹੀ ਰੂਪ ਹੈ ਜਿਸਨੂੰ ਸੁਖ-ਦੁਖ, ਲੋਭ-ਮੋਹ ਅਤੇ ਹੰਕਾਰ ਨਹੀਂ ਵਿਆਪਦਾ (ਭਾਵ ਉਹ ਅਡੋਲ ਰਹਿੰਦਾ ਹੈ)।

**ਭਾਵ ਅਰਥ** : ਗੁਰੂ ਤੇਗ ਬਹਾਦਰ ਜੀ ਨੇ ਕੋਈ ਐਸਾ ਉਪਦੇਸ਼ ਨਹੀਂ ਦਿੱਤਾ ਜੋ ਮਨੁੱਖੀ ਜੀਵਨ ਨਾਲ ਸੰਬੰਧ ਨਾ ਰੱਖਦਾ ਹੋਵੇ। ਉਹ ਉਸਤਾਦ ਸਿਆਣਾ ਕਿਵੇਂ ਅਖਵਾ ਸਕਦਾ ਹੈ, ਜਿਹੜਾ ਵਿਦਿਆਰਥੀਆਂ ਨੂੰ ਉਹ ਸਵਾਲ ਦੇਵੇ ਜਿਹੜੇ ਕਿ ਉਨ੍ਹਾਂ ਦੀ ਬੁੱਧ ਦਾ ਵਿਸ਼ਾ ਹੋਣ ਹੀ ਨਾ ਅਤੇ ਨਾ ਹੀ ਜੀਵਨ ਵਿਚ ਕਿਤੇ ਕੰਮ ਆਉਣ ਤੇ ਵਿਦਿਆਰਥੀ ਸਮਝਣ ਕਿ ਇਹ ਸਵਾਲ ਸਿਰਫ਼ ਪੜ੍ਹਨ ਵਾਸਤੇ ਹੀ ਹਨ, ਨਾ ਇਹ ਹੱਲ ਕਰਨੇ ਹਨ ਅਤੇ ਨਾ ਹੀ ਇਨ੍ਹਾਂ ਸਾਡੇ ਕਿਤੇ ਕੰਮ ਆਉਣਾ ਹੈ।

ਗੁਰਬਾਣੀ ਬਾਰੇ ਕਿਤੇ-ਕਿਤੇ ਸਾਡਾ ਇਹ ਖਿਆਲ ਬਣ ਜਾਂਦਾ ਹੈ ਕਿ ਸ਼ਾਇਦ ਕਈ ਸ਼ਬਦ ਗੁਰੂਆਂ ਵਾਸਤੇ ਹੋਣਗੇ। ਸਾਡੇ ਨਾਲ ਇਹ ਸ਼ਬਦ ਸੰਬੰਧ ਨਹੀਂ ਰੱਖਦੇ ਅਤੇ ਨਾ ਹੀ ਇਹ ਸਾਡੇ ਪਾਸੋਂ ਇਸ ਢੰਗ ਨਾਲ ਕਮਾਏ ਜਾਣੇ ਹਨ, ਜਿਵੇਂ ਸਤਿਗੁਰਾਂ ਨੇ ਕਿਹਾ ਹੈ। ਇਕ ਗੱਲ ਜ਼ਰੂਰੀ ਸਮਝ ਲੈਣੀ ਚਾਹੀਦੀ ਹੈ ਕਿ ਜਿੰਨੇ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਇਹ ਸਾਰੇ ਮਨੁੱਖ ਮਾਤ੍ਰ ਲਈ ਹਨ। ਇਸ ਉਪਦੇਸ਼ ਨੂੰ ਹਰ ਮਨੁੱਖ ਸੁਣ ਸਕਦਾ ਹੈ, ਸਮਝ ਸਕਦਾ ਹੈ, ਘਾਲਣਾ ਕਮਾਈ ਕਰ ਸਕਦਾ ਹੈ, ਬ-ਸ਼ਰਤੇ ਈਮਾਨਦਾਰੀ ਵਰਤੇ।

ਇਸ ਸ਼ਬਦ ਵਿਚ, ਇਕ ਪੂਰਨ ਪੁਰਖ ਦਾ ਚਿੱਤਰ ਚਿਤਰਿਆ ਹੈ ਕਿ ਉਸ ਮਨੁੱਖ ਦੇ ਦਰਸ਼ਨ ਕੀਤਿਆਂ ਰੱਬ ਦੇ ਦਰਸ਼ਨ ਹੁੰਦੇ ਹਨ, ਜਿਸ ਨੂੰ ਦੁੱਖ-ਸੁਖ

ਨਹੀਂ ਪੋਹਦੇ, ਲੋਭ ਮੋਹ ਹੰਕਾਰ ਨਹੀਂ ਪੋਂਹਦਾ। ਐਸਾ ਨਹੀਂ ਕਿਹਾ ਕਿ ਆਉਂਦੇ ਨਹੀਂ, ਆਉਂਦੇ ਜ਼ਰੂਰ ਹਨ ਪਰ ਪੋਂਹਦੇ ਨਹੀਂ। ਗੁਰਮੁਖ ਕੋਲ ਕੰਵਲ ਵਾਲੀ ਜੁਗਤੀ ਹੈ, ਮੁਰਗਾਬੀ ਵਾਲੀ ਜੁਗਤੀ ਹੈ।

ਕੋਈ ਵੀ ਪੰਛੀ ਨਦੀ ਵਿਚ ਭਿੱਜ ਜਾਏ, ਕਾਂ ਭਿੱਜ ਜਾਏ, ਚਿੜੀ ਭਿੱਜ ਜਾਏ, ਇੱਲ ਭਿੱਜ ਜਾਏ, ਜਦੋਂ ਤੱਕ ਪੰਖ ਸੁੱਕ ਨਾ ਜਾਣ, ਉਡਣਾ ਮੁਸ਼ਕਿਲ ਹੈ, ਪਰ ਮੁਰਗਾਬੀ ਤਾਂ ਪਾਣੀ ਦੇ ਵਿਚ ਹੀ ਤਰ ਰਹੀ ਹੈ, ਫਿਰ ਪਾਣੀ ਦੇ ਵਿਚੋਂ ਹੀ ਉਡਾਰੀ ਮਾਰ ਜਾਂਦੀ ਹੈ। ਜਿਨ੍ਹਾਂ ਨੂੰ ਜੋਗੀ, ਜਤੀ, ਸਤੀ ਕਹਿੰਦੇ ਹਾਂ, ਇਹ ਤਾਂ ਵਿਚਾਰੇ ਪੰਖ ਹੀ ਸੁਕਾ ਰਹੇ ਹਨ, ਉਡ ਤਾਂ ਸਕੇ ਹੀ ਨਹੀਂ, ਪੰਖ ਸੁੱਕਦੇ ਨਹੀਂ, ਉਤੋਂ ਫਿਰ ਬਰਸਾਤ ਆ ਜਾਂਦੀ ਹੈ, ਫਿਰ ਬੈਠ ਜਾਂਦੇ ਹਨ।

*ਮੈਂ ਜਾਨਿਉ ਮਨ ਮਰ ਗਇਉ, ਮਰਿਉ ਸੁ ਅਜਹੂੰ ਨਾਹਿੰ।*
*ਬਰਖਾ ਪਰੀ ਕੁਸੰਗ ਕੀ, ਦਾਦਰ ਜਿਉਂ ਗਰੁੜਾਇ।*

ਪਰ ਗੁਰਮੁਖ ਕੋਲ ਇਕ ਜੁਗਤੀ ਹੈ, ਗ੍ਰਹਿਸਤ ਵਿਚ ਰਹਿੰਦਾ ਹੋਇਆ ਹੀ ਸਵੇਰੇ ਸ਼ਾਮ ਨਿਤਨੇਮ ਵੇਲੇ ਉਡਾਰੀ ਮਾਰ ਜਾਂਦਾ ਹੈ। ਕਹਿ ਦਿੰਦਾ ਹੈ : ਹੇ ਪੰਖੀ, ਉਡ ਆਪਣੇ ਹਰੀ ਰੂਪੀ ਪੰਖਾਂ ਨੂੰ ਯਾਦ ਕਰ।

*ਨਿਕਸੁ ਰੇ ਪੰਖੀ ਸਿਮਰਿ ਹਰਿ ਪਾਖ ॥*

(ਗਉੜੀ ਮਹਲਾ ੫, ਪੰਨਾ ੨੦੪)

ਭਾਈ ਗੁਰਦਾਸ ਜੀ ਕਹਿੰਦੇ ਹਨ, ਗੁਰਮੁਖ ਕੋਲ ਕਮਾਲ ਦੀ ਜੁਗਤੀ ਹੈ। ਚੱਕੀ ਦੇ ਪੁੜ ਚੁੱਕੀਏ ਤਾਂ ਮੁਸ਼ਕਿਲ ਹੈ, ਜੁਗਤੀ ਨਾਲ ਰੇੜ੍ਹ ਕੇ ਲੈ ਜਾਣੇ ਸੌਖੇ ਹਨ। ਹਾਥੀ, ਸ਼ੇਰ ਸਿੱਧੇ ਫੜਨੇ ਮੁਸ਼ਕਿਲ ਹਨ, ਜੁਗਤੀ ਨਾਲ ਕਾਬੂ ਆਉਂਦੇ ਹਨ। ਨਦੀ ਵਿਚ ਡਰਾਉਣਾ ਹੜ੍ਹ ਹੋਵੇ, ਲੰਘਣਾ ਮੁਸ਼ਕਿਲ ਹੈ, ਪਰ ਬੇੜੀ ਤੇ ਚੜ੍ਹ ਕੇ ਅਰਾਮ ਨਾਲ ਪਾਰ ਹੋ ਜਾਈਦਾ ਹੈ। ਦੁੱਖ ਸੁਖ ਹੈਣ ਤਾਂ ਬੜੇ ਬਿਖਮ ਪਰ ਗੁਰੂ ਦੇ ਉਪਦੇਸ਼ ਨਾਲ ਮਨੁੱਖ ਕੰਵਲ ਵਾਂਗੂੰ ਨਿਰਾਲਾ ਰਹਿ ਜਾਂਦਾ ਹੈ।

*ਜੈਸੇ ਪਾਟ ਚਾਕੀ ਕੇ ਨਾ ਮੂੰਡ ਕੇ ਉਠਾਏ ਜਾਤ,*
*ਕਲਾ ਕੀਏ ਲੀਏ ਜਾਤ ਐਚਤ ਅਚਿੰਤ ਹੀ।*
*ਜੈਸੇ ਗਜ ਕੇਹਰ ਨਾ ਬਲ ਕੀਏ ਬਸਿ ਹੋਤ,*
*ਜਤਨ ਕੈ ਆਨੀਅਤ ਸਮਤ ਸਮਤ ਹੀ।*
*ਜੈਸੇ ਜਲ ਸਰਿਤਾ ਪ੍ਰਬਲ ਭੈਆਨ ਰੂਪ,*

ਕਰਵਮ[1] ਚੜ੍ਹਿ ਪਾਰ ਉਤਰੈ ਤੁਰੰਤ ਹੀ।
ਤੈਸੇ ਸੁਖ ਦੁਖ ਬਹੁ ਬਿਖਮ ਸੰਸਾਰ ਬਿਖੈ,
ਗੁਰ ਉਪਦੇਸ਼ ਜਲ ਜਲਜ[2] ਇਕੰਤ ਹੀ।

(ਭਾਈ ਗੁਰਦਾਸ ਜੀ)

ਗੁਰੂ ਅਰਜਨ ਦੇਵ ਜੀ ਨੇ ਕਿਹਾ ਸੀ, ਮੇਰੇ ਮਿੱਤਰ ਮੀਆਂ ਮੀਰ ! ਵੇਖ, ਦੁੱਖ ਦੇਣ ਵਾਲੇ ਹਾਰ ਗਏ, ਮੈਂ ਜਿੱਤ ਗਿਆ ਹਾਂ। ਮੀਆਂ ਮੀਰ ਨੇ ਹੈਰਾਨਗੀ ਨਾਲ ਪੁੱਛਿਆ, ਉਹ ਕਿਵੇਂ ? ਕਹਿਣ ਲੱਗੇ, ਵੇਖ ਲੋਹ ਤਪ ਗਈ, ਰੇਤਾ ਤਪ ਗਈ ਅਤੇ ਜਹਾਂਗੀਰ ਤੋਂ ਲੈ ਕੇ ਮੁਰਤਜ਼ਾ ਖ਼ਾਂ ਤੱਕ ਸਾਰੇ ਤਪ ਗਏ, ਪਰ ਜਿਸ ਨੂੰ ਤਪਾਉਣ ਲਈ ਇਹ ਸਾਰਾ ਪ੍ਰਬੰਧ ਕੀਤਾ ਸੀ, ਉਹ ਅਰਜਨ ਦੇਵ ਤਾਂ ਤਪਿਆ ਨਹੀਂ।

ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ,
ਸਾਧ ਸੰਗਿ ਮੇਰੀ ਜਲਨ ਬੁਝਾਈ ॥

(ਗਉੜੀ ਮ: ੫ ਪੰਨਾ, ੨੦੯)

ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿੰਦ ਗੁਨਗਾਇ ॥

(ਗਉੜੀ ਬਾਵਨ ਅਖਰੀ, ਪੰਨਾ ੨੪੯)

ਦੁੱਖ ਸੁਖ ਆਉਂਦੇ ਹਨ ਪਰ ਮਨ ਆਤਮਾ ਤੱਕ ਨਹੀਂ ਪਹੁੰਚਦੇ ਸਰੀਰ ਤੱਕ ਹੀ ਖ਼ਤਮ ਹੋ ਜਾਂਦੇ ਹਨ। ਪਰ ਇਸ ਅਵਸਥਾ ਨੂੰ ਪਹੁੰਚੇਗਾ ਉਹ ਜਿਹੜਾ ਮਨੁੱਖ ਆਤਮਿਕ ਜੀਵਨ ਜਿਊਂਦਾ ਹੋਵੇ। ਐਸੇ ਗੁਰਮੁਖ ਵਾਸਤੇ ਹੀ ਗੁਰੂ ਤੇਗ ਬਹਾਦਰ ਜੀ ਨੇ ਫ਼ੁਰਮਾਇਆ ਹੈ :

ਜੋ ਨਰੁ ਦੁਖ ਮਹਿ ਦੁਖੁ ਨਹੀ ਮਾਨੈ ॥
ਸੁਖੁ ਸਨੇਹੁ ਅਰੁ ਭੈ ਨਹੀ ਜਾ ਕੇ ਕੰਚਨ ਮਾਟੀ ਮਾਨੈ ॥੧॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੇ ਨਿਆਰਉ ਨਾਹਿ ਮਾਨ ਅਪਮਾਨਾ ॥੧॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੇ ਨਾਹਿਨ ਤਿਹ ਘਟਿ ਬ੍ਰਹਮੁ ਨਿਵਾਸਾ ॥੨॥
ਗੁਰਿ ਕ੍ਰਿਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥

(ਸੋਰਠਿ ਮਹਲਾ ੯, ਪੰਨਾ ੬੩੩)

---

੧. ਬੇੜੀ ੨. ਕੰਵਲ ਫੁਲ

ਸਚਿਆਰਾਂ ਕੋਲ ਵੀ ਮੋਹ ਆਉਂਦਾ ਹੈ । ਮੋਹ ਨੇ ਕਿਹਾ, ਗੱਦੀ ਪੁੱਤਰਾਂ ਨੂੰ ਦਿਓ, ਸੱਚੇ ਨੇ ਕਿਹਾ, ਨਹੀਂ, ਸੇਵਕ ਨੂੰ ਮਿਲੇਗੀ, ਭਾਈ ਲਹਿਣੇ ਨੂੰ ਮਿਲੇਗੀ। ਮੋਹ ਕਹਿ ਰਿਹਾ ਸੀ ਕਿ ਚਮਕੌਰ ਵਿਚੋਂ ਪੁੱਤਰ ਨਾਲ ਲੈ ਜਾਏ ਜਾਣ, ਪਰ ਸੱਚ ਕਹਿ ਰਿਹਾ ਸੀ, ਨਹੀਂ ਇਹ ਕੁਰਬਾਨ ਕਰਨੇ ਹਨ, ਪਿਆਰੇ ਹੀ ਨਾਲ ਜਾਣਗੇ।

ਗੁਰਮੁਖ ਦੇ ਹਿਰਦੇ ਵਿਚ ਮਾਨ ਉਲਟ ਕੇ ਨਾਮ ਬਣ ਜਾਂਦਾ ਹੈ । ਇਸ ਭਗਵਾਨ ਵਰਗੀ ਮੂਰਤੀ ਵਿਚ ਇਕ ਕਮਾਲ ਕਲਾ ਹੈ, ਐਸਾ ਮਨੁੱਖ ਸੁਖ-ਦੁੱਖ, ਲੋਭ-ਮੋਹ ਵਿਚ, ਹੰਕਾਰ ਵਿਚ ਕਈ ਵਾਰ ਜਾਪਦਾ ਹੈ, ਪਰ ਹੁੰਦਾ ਨਹੀਂ । ਬਾਹਰ ਠਾਠਾ ਬਾਗਾ ਹੁੰਦਾ ਹੈ । ਅੰਦਰੋਂ—

*ਸਾਚਿ ਨਾਮਿ ਮੇਰਾ ਮਨ ਲਾਗਾ ॥ ਲੋਗਨ ਸਿਉ ਮੇਰਾ ਠਾਠਾ ਬਾਗਾ ॥*

ਐਸਾ ਮਨੁੱਖ ਭਗਵਾਨ ਦੀ ਮੂਰਤੀ ਹੈ ।

## ੧੪

**ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥**
**ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥**

**ਪਦ ਅਰਥ : ਕੰਚਨ ਲੋਹ** = ਸੋਨਾ ਲੋਹਾ । **ਸਮਾਨਿ** = ਬਰਾਬਰ ।

**ਅਰਥ** : ਨਾਨਕ ਕਹਿੰਦਾ ਹੈ, ਹੇ ਮਨ ! ਸੁਣ, ਤੂੰ ਉਸ ਮਨੁੱਖ ਨੂੰ ਮੁਕਤਿ ਸਮਝ, ਜਿਸ ਨੂੰ ਖ਼ੁਸ਼ਾਮਦ ਜਾਂ ਨਿੰਦਾ ਬਰਾਬਰ ਜਾਪਦੇ ਹਨ । ਜਿਸ ਨੂੰ ਲੋਹਾ ਅਤੇ ਸੋਨਾ ਬਰਾਬਰ ਜਾਪਦਾ ਹੈ ਭਾਵ ਅਮੀਰੀ ਅਤੇ ਗ਼ਰੀਬੀ ਬਰਾਬਰ ਹਨ ।

**ਭਾਵ ਅਰਥ** : ਜੀਵਨ ਵਿਚ, ਜਦੋਂ ਸੱਚ ਉਤਰਦਾ ਹੈ ਤਾਂ ਜੀਵਨ ਵਿਚੋਂ ਅਤਿ ਮੁਕ ਜਾਂਦੀ ਹੈ, ਉਲਾਰਪੁਣਾ ਮੁੱਕ ਜਾਂਦਾ ਹੈ। ਜਦੋਂ ਕੋਈ ਸੱਚ ਦੀ ਦ੍ਰਿਸ਼ਟੀ ਪ੍ਰਾਪਤ ਕਰਦਾ ਹੈ ਤਾਂ ਉਸ ਦ੍ਰਿਸ਼ਟੀ ਨਾਲ ਨਾ ਉਸਤਤ ਨਜ਼ਰ ਆਉਂਦੀ ਹੈ, ਨਾ ਹੀ ਨਿੰਦਾ।

ਅਸੀਂ ਸੱਚ ਦੀ ਉਸਤਤਿ ਕੀ ਕਰਾਂਗੇ, ਸੱਚ ਤੋਂ ਉਪਰ ਸੱਚ ਨੂੰ ਕਿਹੜਾ ਸ਼ਬਦ ਦਿਆਂਗੇ । ਅਗਰ ਮੈਂ ਕਹਿ ਵੀ ਦਿਆਂ ਕਿ ਇਹ ਸੱਚ ਬਹੁਤ ਵੱਡਾ ਸੱਚ ਹੈ ਤਾਂ ਇਹ ਪਾਗਲਪਨ ਦੀ ਗੱਲ ਹੋਵੇਗੀ । ਸੱਚ ਨੂੰ ਦੁਹਰਾਉਣ ਦੀ ਲੋੜ ਨਹੀਂ। ਜੇ ਕੋਈ ਦੁਹਰਾਅ ਰਿਹਾ ਹੈ ਤਾਂ ਜ਼ਰੂਰ ਕੋਈ ਫ਼ਰਕ ਹੈ, ਉਸਦੇ ਪੱਲੇ ਝੂਠ ਹੋਵੇਗਾ ਜਿਸ ਨੂੰ ਸੱਚ ਕਹਿਕੇ ਉਹ ਪ੍ਰਚਾਰ ਰਿਹਾ ਹੋਵੇਗਾ । ਨਿੰਦਾ ਕਰਨ ਵਾਸਤੇ ਵੀ ਕੋਈ ਕਮਜ਼ੋਰੀ ਚਾਹੀਦੀ ਹੈ, ਸੱਚ ਵਿਚ ਕੋਈ ਕਮਜ਼ੋਰੀ ਨਹੀਂ । ਸਚਿਆਰ ਬੰਦਿਆਂ ਵਿਚ ਵੀ ਇਹ ਕਮਜ਼ੋਰੀ ਨਹੀਂ। ਉਸਤਤ ਨਿੰਦਾ ਇਕ ਤਮਾਸ਼ਾ ਹੈ, ਜਿਹੜਾ ਕੁਝ ਆਪਣੇ ਪ੍ਰਤੀ ਹੁੰਦਾ ਹੈ, ਕੁਝ ਦੂਸਰੇ ਪ੍ਰਤੀ । ਆਪਣੀ ਉਸਤਤ ਚਾਹੁੰਦੇ ਹਾਂ, ਦੂਸਰੇ ਦੀ ਨਿੰਦਾ ।

ਜਿਸ ਵੇਲੇ, ਹਰ ਗੁਣ ਅਵਗੁਣ ਮਗਰ ਪ੍ਰਮਾਤਮਾ ਦਾ ਹੁਕਮ ਅਨੁਭਵ ਹੁੰਦਾ ਹੈ ਤਾਂ ਫਿਰ ਮੂੰਹੋਂ ਇਹ ਸ਼ਬਦ ਨਿਕਲਦੇ ਹਨ ਕਿ :

*ਤੇਰੇ ਗੁਣ ਬਹੁਤੇ ਮੈ ਏਕੁ ਨਾ ਜਾਨਿਆ ਮੈ ਮੂਰਖ ਕਿਛੁ ਦੀਜੈ ॥*

(ਸੋਰਠਿ ਮਹਲਾ ੧, ਪੰਨਾ ੫੯੬)

ਕਬੀਰ ਨਾ ਹਮ ਕੀਆ ਨਾ ਕਰਹਿਗੇ ਨਾ ਕਰ ਸਕੈ ਸਰੀਰੁ ॥
ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥

ਐਸਾ ਮਨੁੱਖ ਨਿੰਦਾ ਵੀ ਕਿਵੇਂ ਕਰੇ ਅਤੇ ਸੁਣੇ ਜਿਹੜਾ ਇਸ ਗੱਲ ਨੂੰ ਸਮਝ ਗਿਆ ਹੈ ਕਿ :

ਨਾ ਕੋ ਮੂਰਖੁ ਨਾ ਕੋ ਸਿਆਣਾ ॥
ਵਰਤੈ ਸਭੁ ਕਿਛੁ ਤੇਰਾ ਭਾਣਾ ॥

(ਮਾਝ ਮਹਲਾ ੫, ਪੰਨਾ ੯੮)

ਜਿਸਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥

(ਆਸਾ ਮਹਲਾ ੧, ਪੰਨਾ ੪੨੭)

ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ ॥
ਤਿਸ ਕੈ ਭਾਣੈ ਕੋਇ ਨਾ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ ॥

(ਸੋਰਠਿ ਮਹਲਾ ੫, ਪੰਨਾ ੬੧੦)

ਅਜੈ ਰਾਜੇ ਨੇ ਲਿੱਦ ਮੁਕਾਉਣ ਲਈ ਆਪਣੀ ਨਿੰਦਾ ਕਰਾਉਣੀ ਚਾਹੀ ਸੀ। ਵਸ਼ਿਸ਼ਟ ਨੇ ਕਿਹਾ ਸੀ, ਆਪਣੀ ਲਿੱਦ ਆਪੇ ਹੀ ਖਾਹ, ਮੈਂ ਕਿਉਂ ਖਾਵਾਂ, ਤੇਰੀ ਨਿੰਦਾ ਕਿਉਂ ਕਰਾਂ। ਨਾ ਮੈਂ ਤੇਰੀ ਉਸਤਤ ਦੀ ਲਿੱਦ ਖਾਧੀ ਹੈ, ਨਾ ਹੀ ਨਿੰਦਾ ਦੀ ਖਾਵਾਂਗਾ। ਇਹ ਪੌਰਾਣਿਕ ਕਹਾਣੀ ਇਕ ਪ੍ਰਤੀਕ ਹੈ ਕਿ ਕੀਤਾ ਦਾਨ ਅਤੇ ਦਾਨ ਦਾ ਗੁਮਾਨ ਲੋਕਾਂ ਤੋਂ ਕਰਾਈ ਉਸਤਤ, ਲਿੱਦ ਇਕੱਠੀ ਕਰਨ ਵਾਲੀ ਹੀ ਗੱਲ ਹੈ, ਇਸ ਤੋਂ ਜ਼ਿਆਦਾ ਕੁਝ ਨਹੀਂ। ਕੋਈ ਰਾਜਾ ਲਿੱਦ ਦਾਨ ਨਹੀਂ ਕਰਦਾ, ਘੋੜੇ ਵੀ ਦਾਨ ਕੀਤੇ ਹੋਣ ਤਾਂ ਵੀ ਲਿੱਦ ਹੀ ਹੈ।

ਕਰਨ ਸੁ ਕੰਚਨ ਦਾਨ ਕਰਿ ਅੰਤ ਪਛੋਤਾਨਾ ॥
ਜਤੀ ਸਤੀ ਸੰਤੋਖੀਆ ਹਉਮੈ ਗਰਬਾਨਾ ॥

(ਭਾਈ ਗੁਰਦਾਸ ਜੀ)

ਕਰਨ ਨੂੰ ਕਹਿੰਦੇ ਨੇ ਅੰਤ ਸੋਨਾ ਹੀ ਮਿਲਿਆ। ਸੋਨਾ ਦਾਨ ਕਰਦਾ ਰਿਹਾ ਸੀ, ਅੰਤ ਸੋਨਾ ਹੀ ਸੋਨਾ। ਸੋਨਾ ਖਾਵੇ ਕਿਵੇਂ, ਸੋਨਾ ਵੀ ਨਹੀਂ ਖਾਧਾ ਜਾਂਦਾ, ਲਿੱਦ ਵੀ ਨਹੀਂ ਖਾਧੀ ਜਾਂਦੀ, ਹਿਸਾਬ ਬਰਾਬਰ ਹੀ ਹੈ।

ਅਜੈ ਵਰਗੇ ਰਾਜੇ ਨੂੰ ਕੋਈ ਜਗਾਉਣ ਵਾਲਾ ਚਾਹੀਦਾ ਸੀ, ਪਰ ਇਹ ਕੁਰਾਹੇ ਪੈ ਗਿਆ, ਗੁਰੂ ਦੀ ਸ਼ਰਣ ਨਹੀਂ ਫੜ ਸਕਿਆ। ਪਹਿਲਾਂ ਧਨ ਖ਼ਰਚ ਕੇ ਉਸਤਤ ਕਰਵਾਉਂਦਾ ਰਿਹਾ, ਘੋੜੇ ਦਾਨ ਕਰਦਾ ਸੀ। ਫਿਰ ਨਿੰਦਾ ਕਰਾਉਣ ਦਾ ਚਾਅ ਜਾਗਿਆ।

ਐਸੇ ਬੰਦੇ ਤੁਹਾਨੂੰ ਅਕਸਰ ਮਿਲ ਜਾਣਗੇ ਜਿਹੜੇ ਆਖੀ ਜਾਣਗੇ ਕਿ ਅਸੀਂ ਪਾਪੀ ਹਾਂ, ਬੜੇ ਅਪਰਾਧੀ ਹਾਂ, ਬੜੇ ਕਾਮੀ ਹਾਂ, ਕ੍ਰੋਧੀ ਹਾਂ, ਕਿਤੇ ਭੁੱਲ ਕੇ ਹਾਂ ਵਿਚ ਹਾਂ ਨਾ ਮਿਲਾ ਦੇਣੀ । ਇਹ ਸੋਚਣ ਯੋਗ ਗੱਲ ਹੈ ਕਿ ਅਗਰ ਵਸ਼ਿਸ਼ਟ ਇਸ ਦੀ ਨਿੰਦਾ ਕਰਦਾ ਤਾਂ ਇਹ ਸੁਣ ਵੀ ਸਕਦਾ ਕਿ ਨਾ, ਕਿਉਂਕਿ ਉਸਤਤ ਸੁਣਨ ਦਾ ਆਦੀ ਸੀ । ਪਰ ਵਸ਼ਿਸ਼ਟ ਉਸਤਤ ਨਿੰਦਾ ਤੋਂ ਉਤਾਂਹ ਹੈ, ਉਸ ਨੇ ਕਹਿ ਦਿੱਤਾ, ਮੈਂ ਤੈਨੂੰ ਸੱਚ ਸੁਣਾ ਸਕਦਾ ਹਾਂ ਕਿ ਤੇਰਾ ਉਸਤਤ ਨਾਲ ਵੀ ਕੁਝ ਨਹੀਂ ਸੰਵਰਿਆ, ਤੇਰਾ ਨਿੰਦਾ ਨਾਲ ਵੀ ਕੁਝ ਨਹੀਂ ਸੰਵਰਨਾ । ਪਹਿਲੇ, ਲੋਕ ਇਹ ਕਹਿੰਦੇ ਰਹੇ ਕਿ ਰਾਜਾ ਬੜਾ ਦਾਨੀ ਹੈ, ਤੇਰਾ ਕੁਝ ਨਹੀਂ ਸੰਵਰਿਆ । ਹੁਣ ਕਹਿ ਦੇਣਾ, ਰਾਜਾ ਬਹੁਤ ਪਾਪੀ ਹੈ, ਇਸ ਨਾਲ ਕੁਝ ਨਹੀਂ ਸੰਵਰਨਾ । ਸੰਵਰੇਗਾ ਉਸ ਦਿਨ, ਤੂੰ ਜਦੋਂ ਸਚਿਆਰ ਹੋ ਜਾਏਂਗਾ, ਫਿਰ ਨਾ ਤੂੰ ਚੰਗਾ ਹੋਵੇਂਗਾ, ਨਾ ਮੰਦਾ ।

ਅਜੈ ਨਹੀਂ ਸਮਝ ਸਕਿਆ, ਲਿੱਦ ਵਿਚ ਹੀ ਫਸਿਆ ਰਿਹਾ । ਉਸਤਤ ਨਿੰਦਾ ਦੀ ਦ੍ਰਿਸ਼ਟੀ ਇਹ ਹੈ :

ਮੋਰ ਦੇ ਪੰਖ ਨਜ਼ਰ ਨਹੀਂ ਆਉਂਦੇ ਪੈਰ ਨਜ਼ਰ ਆਉਂਦੇ ਹਨ ।

ਅੰਬ ਦੀ ਮਿਠਾਸ ਵਲ ਨਹੀਂ, ਕੌੜੀ ਗਿਟਕ ਵਲ ਧਿਆਨ ਜ਼ਿਆਦਾ ਜਾਂਦਾ ਹੈ।

ਚੰਦਨ ਦੀ ਸੁਗੰਧੀ ਨਹੀਂ ਲਿਪਟੇ ਸੱਪ ਹੀ ਨਜ਼ਰ ਆਉਂਦੇ ਹਨ ।

ਫੁੱਲ ਦੀ ਸੁੰਦਰਤਾ ਪੱਲੇ ਨਹੀਂ ਪੈਂਦੀ, ਕੰਡੇ ਨਜ਼ਰ ਆਉਂਦੇ ਹਨ ।

ਭਾਈ ਗੁਰਦਾਸ ਜੀ ਕਹਿੰਦੇ ਹਨ, ਤੂੰ ਨਿੰਦਾ ਦੀ ਤੁਕਬੰਦੀ ਨਾ ਕਰ । ਸਾਰਿਆਂ ਨੂੰ ਪ੍ਰਣਾਮ ਕਰ । ਪਤਾ ਨਹੀਂ ਕਿੱਥੋਂ ਕਿਹੜਾ ਗੁਣ ਮਿਲੇ, ਗਿਆਨ ਮਿਲੇ, ਗੁਰ ਮਿਲ ਜਾਏ ।

*ਜੈਸੇ ਨੈਨ ਬੈਨ ਪੰਖ ਸੁੰਦਰ ਸਰਬੰਗ ਮੋਰ,*
*ਤਾ ਕੇ ਪਗ ਓਰ ਦੇਖਿ, ਦੋਖ ਨਾ ਬਿਚਾਰੀਐ ॥*
*ਸੰਦਲ ਸੁਗੰਧ ਅਤਿ ਕੋਮਲ ਕਮਲ ਜੈਸੇ,*
*ਕੰਟਕਿ ਬਿਲੋਕ, ਨਾਹਿ ਅਵਗੁਨ ਉਰਧਾਰੀਐ ।*
*ਜੈਸੇ ਅੰਮ੍ਰਿਤ ਫਲ, ਮਿਸਟ ਗੁਨਾਦਿ ਸਵਾਦ,*
*ਬੀਜ ਕਰਵਾਈ ਕੈ, ਬੁਰਾਈ ਨਾ ਸਮਾਰੀਐ ।*
*ਤੈਸੇ ਗੁਰ ਗਿਆਨ ਦਾਨ, ਸਬਹੂੰ ਤੇ ਮਾਂਗਿ ਲੀਜੈ,*
*ਬੰਦਨਾ ਸਕਲ ਭੂਤ, ਨਿੰਦਾ ਨਾ ਤੁਕਾਰੀਐ ।*

(ਭਾਈ ਗੁਰਦਾਸ ਜੀ, ਕਬਿੱਤ ਨੰ: ੩੯੯)

ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦ ਨਿਰਬਾਣਾ ।

(ਗਉੜੀ ਮਹਲਾ ੯, ਪੰਨਾ ੨੧੯)

ਜਿਸ ਮਨੁੱਖ ਵਿਚ ਮਾੜੀ ਵਾਸਨਾ ਨਾ ਰਹੇ, ਉਹ ਉਸਤਤ ਨਿੰਦਾ ਦਾ ਮੁਹਤਾਜ ਨਹੀਂ । ਜਿਸ ਵੇਲੇ ਸੰਸਾਰ ਦੀ ਅਸਾਰਤਾ ਨਜ਼ਰ ਆ ਜਾਂਦੀ ਹੈ ਤਾਂ ਲੋਹਾ ਤੇ ਸੋਨਾ ਬਰਾਬਰ ਨਜ਼ਰ ਆ ਜਾਂਦੇ ਹਨ । ਜਦੋਂ ਪ੍ਰਮਾਤਮਾ ਸੱਚਾ ਧਨ ਤੇ ਸੱਚਾ ਸ਼ਿੰਗਾਰ ਬਖਸ਼ਦਾ ਹੈ, ਜੀਵਨ ਦਾ ਕੋਹੜ ਅਤੇ ਕੰਗਾਲੀ ਮੁੱਕਦੇ ਹਨ । ਲੋਹੇ ਸੋਨੇ ਵਿਚ ਫਰਕ ਨਹੀਂ ਰਹਿ ਜਾਂਦਾ ਕਿਉਂਕਿ ਸੋਨੇ ਤੇ ਮਿੱਟੀ ਦਾ ਜਿਹੜਾ ਫ਼ਰਕ ਹੈ, ਉਹ ਕੀ ਹੈ ? ਸੋਨੇ ਦਾ ਲੋਭ ਤੇ ਹੰਕਾਰ ਹੈ–ਮਿੱਟੀ ਵਿਚ ਨਿਮਰਤਾ ਹੈ ।

ਫਰੀਦਾ ਖਾਕ ਨਾ ਨਿੰਦੀਐ ਖਾਕੂ ਜੇਡ ਨਾ ਕੋਇ ॥
ਜੀਵਦਿਆ ਪੈਰਾਂ ਤਲੈ ਮੁਇਆ ਉਪਰ ਹੋਇ ॥

(ਸਲੋਕ ਫਰੀਦ ਜੀ)

ਜਿਸ ਬੰਦੇ ਦੇ ਜੀਵਨ ਵਿਚੋਂ ਉਸਤਤ ਨਿੰਦਾ ਮੁੱਕ ਜਾਏ, ਉਸ ਮਨ ਵਿਚੋਂ ਲੋਭ ਤੇ ਹੰਕਾਰ ਵੀ ਮੁੱਕ ਜਾਂਦਾ ਹੈ ਅਤੇ ਉਸਦੀ ਦ੍ਰਿਸ਼ਟੀ ਵਿਚ ਸੋਨਾ ਤੇ ਮਿੱਟੀ ਬਰਾਬਰ ਹੋ ਜਾਂਦੇ ਹਨ । ਤਨ ਨੂੰ ਲੱਗੀ ਖ਼ਾਕ ਮਿੱਟੀ ਵਾਂਗੂੰ ਉਹ ਸੋਨਾ ਵੀ ਤਿਆਗ ਦਿੰਦਾ ਹੈ।

ਦੋ ਸੰਤ ਹੋਏ ਹਨ ਰਾਂਕਾ ਅਤੇ ਬਾਂਕਾ । ਇਕ ਦਿਨ ਨਦੀ ਤੋਂ ਇਸ਼ਨਾਨ ਕਰ ਕੇ ਦੋਵੇਂ ਆ ਰਹੇ ਸਨ, ਪਤੀ ਅੱਗੇ ਸੀ ਪਤਨੀ ਮਗਰ ਕੁਝ ਦੂਰੀ ਤੇ ਆ ਰਹੀ ਸੀ । ਪਤੀ ਨੇ ਵੇਖਿਆ ਕਿ ਇਕ ਸੋਨੇ ਦਾ ਹਾਰ ਰਸਤੇ ਵਿਚ ਪਿਆ ਹੈ, ਮਨ ਵਿਚ ਖ਼ਿਆਲ ਆਇਆ ਕਿ ਕਿਤੇ ਇਹ ਹਾਰ ਵੇਖ ਕੇ ਪਤਨੀ ਦੇ ਮਨ ਵਿਚ ਪਰਾਈ ਵਸਤੂ ਚੁੱਕਣ ਦਾ ਲੋਭ ਨਾ ਆ ਜਾਏ । ਰਾਂਕਾ ਨੇ ਹੱਥ ਨਾਲ ਥੋੜ੍ਹਾ ਖੱਡਾ ਖੋਦਿਆ ਤੇ ਹਾਰ ਉਸ ਖੱਡੇ ਵਿਚ ਰੱਖ ਕੇ ਉਪਰ ਮਿੱਟੀ ਪਾ ਰਿਹਾ ਸੀ, ਇਤਨੇ ਚਿਰ ਨੂੰ ਪਤਨੀ ਬਾਂਕਾ ਆ ਪਹੁੰਚੀ ਤੇ ਬਾਂਕਾ ਸੰਤਣੀ ਨੇ ਆਪਣੇ ਪਤੀ ਰਾਂਕਾ ਨੂੰ ਕਿਹਾ ਸੀ, ਤੁਸੀਂ ਸੋਨੇ ਤੇ ਮਿੱਟੀ ਪਾ ਰਹੇ ਹੋ, ਅਜੇ ਸੰਤ ਨਹੀਂ ਬਣੇ । ਪਰਾਇਆ ਸੋਨਾ ਤੇ ਮਿੱਟੀ ਬਰਾਬਰ ਹਨ, ਮਿੱਟੀ ਤੇ ਮਿੱਟੀ ਨਾ ਪਾਓ । ਸਾਨੂੰ ਤਾਂ ਆਪਣਾ ਸੋਨਾ ਵੀ ਮਿੱਟੀ ਨਜ਼ਰ ਆਉਣਾ ਚਾਹੀਦਾ ਹੈ ਕਿਉਂਕਿ ਆਖ਼ਰ ਸਭ ਮਿੱਟੀ ਹੈ ।

ਜਦੋਂ ਬੰਦਿਆਂ ਵਿਚ ਰੱਬ ਦਿੱਸਦਾ ਹੈ ਤਾਂ ਉਸਤਤ ਨਿੰਦਾ ਮੁੱਕ ਜਾਂਦੀ ਹੈ। ਜਦੋਂ ਪਦਾਰਥ 'ਚੋਂ ਪ੍ਰਮਾਤਮਾ ਦਿੱਸਦਾ ਹੈ ਤਾਂ ਲੋਹਾ ਸੋਨਾ ਬਰਾਬਰ ਹੋ ਜਾਂਦੇ

ਹਨ। ਦੋ ਗੁਰ ਹਨ, ਜਾਂ ਸੰਸਾਰ ਵਿਚੋਂ ਰੱਬ ਨਜ਼ਰ ਆ ਜਾਏ ਜਾਂ ਸੰਸਾਰ ਦੀ ਅਸਾਰਤਾ ਨਜ਼ਰ ਆ ਜਾਏ, ਜਿਸ ਨੂੰ ਐਸਾ ਹੋ ਜਾਏ ਉਹ ਬੰਦਾ ਰੱਬ ਦੀ ਮੂਰਤੀ ਹੈ। ਉਹ ਮੁਕਤ ਪੁਰਸ਼ ਭਾਵੇਂ ਅਮੀਰ ਹੋਵੇ ਭਾਵੇਂ ਗ਼ਰੀਬ ਹੋਵੇ, ਭਾਵੇਂ ਸੋਨੇ ਦੇ ਬਰਤਨ ਵਰਤੇ ਭਾਵੇਂ ਲੋਹੇ ਦੇ, ਉਸਦੇ ਮਨ ਵਿਚ ਨਾਮ ਦੇ ਸਦਕਾ ਚੜ੍ਹਦੀ ਕਲਾ ਬਣੀ ਰਹੇਗੀ।

ਬ੍ਰਾਹਮਣ ਨੇ ਸੋਨੇ ਨੂੰ ਮਹਾਨਤਾ ਦਿਤੀ ਸੀ, ਠਾਕੁਰਾਂ ਨੂੰ ਭੋਗ ਲਵਾਉਣ ਲਈ ਬਰਤਨ ਸੋਨੇ ਦੇ ਸਨ, ਠਾਕਰਾਂ ਦੇ ਗਹਿਣੇ ਸੋਨੇ ਦੇ। ਸਤਿਗੁਰੂ ਕਲਗੀਧਰ ਨੇ ਸਰਬ ਲੋਹ ਨੂੰ ਮਹਾਨਤਾ ਦਿਤੀ। ਖੰਡਾ ਬਾਟਾ ਸਰਬ ਲੋਹ ਦਾ, ਕੜਾ ਸਰਬ ਲੋਹ ਦਾ। ਸੋਨੇ ਦੀ ਮਮਤਾ ਤੋਂ ਸਿੱਖ ਨੂੰ ਬਚਾ ਲਿਆ।

## ੧੫

**ਹਰਖੁ ਸੋਗੁ ਜਾਕੈ ਨਹੀ ਬੈਰੀ ਮੀਤ ਸਮਾਨਿ ॥**
**ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੫॥**

**ਪਦ ਅਰਥ :** ਹਰਖ = ਖ਼ੁਸ਼ੀ । ਸੋਗੁ = ਗ਼ਮ ।

**ਅਰਥ :** ਨਾਨਕ ਕਹਿੰਦਾ ਹੈ, ਹੇ ਮਨ, ਸੁਣ ! ਉਸ ਮਨੁੱਖ ਦੀ ਮੁਕਤ ਅਵਸਥਾ ਸਮਝ, ਜਿਸ ਮਨੁੱਖ ਦੇ ਮਨ ਵਿਚ ਖ਼ੁਸ਼ੀ ਅਤੇ ਗ਼ਮੀ ਵਿਚ ਫ਼ਰਕ ਨਹੀਂ, ਜਿਸ ਲਈ ਵੈਰੀ ਅਤੇ ਮਿੱਤਰ ਇਕੋ ਜਿਹੇ ਹਨ ।

**ਭਾਵ ਅਰਥ :** ਮਨੁੱਖ ਦੇ ਹਰਖ ਅਤੇ ਸੋਗ ਨਾਲ ਹੀ ਵੈਰੀ ਤੇ ਮਿੱਤਰ ਜੁੜੇ ਹਨ। ਜਿਸ ਪਾਸੋਂ ਹਰਖ ਮਿਲਿਆ ਹੈ, ਉਹ ਮਿੱਤਰ ਹੈ, ਜਿਸ ਪਾਸੋਂ ਸੋਗ ਮਿਲਿਆ ਹੈ, ਉਹ ਵੈਰੀ ਹੈ । ਹਰਖ ਤੇ ਸੋਗ ਮਨ ਦੀਆਂ ਦੋ ਹਾਲਤਾਂ ਹਨ, ਹਰਖ ਵਿਚ ਬੜਾ ਸੁਖ ਮਹਿਸੂਸ ਹੁੰਦਾ ਹੈ, ਸੋਗ ਵਿਚ ਬਹੁਤ ਦੁੱਖ ਮਹਿਸੂਸ ਹੁੰਦਾ ਹੈ । ਜੇਕਰ ਵੈਰੀ ਮਿੱਤਰ ਦੀ ਜੜ੍ਹ ਹਰਖ ਸੋਗ ਹਨ ਤਾਂ ਖੋਜਣਾ ਪਵੇਗਾ ਕਿ ਹਰਖ ਅਤੇ ਸੋਗ ਦੀ ਜੜ੍ਹ ਕੀ ਹੈ?

ਹਰਖ ਸੋਗ ਦੀ ਜੜ੍ਹ ਹੈ ਵਾਧਾ ਘਾਟਾ, ਵਾਧਾ ਘਾਟਾ ਵੀ ਆਪਣਾ ਆਪਣਾ ਹੈ। ਇਸ ਸੰਸਾਰੀ ਬੰਦੇ ਦੇ ਵਾਧੇ ਘਾਟੇ ਅਤੇ ਇਕ ਮਹਾਂਪੁਰਖ ਦੇ ਵਾਧੇ ਘਾਟੇ ਵਿਚ ਬਹੁਤ ਫ਼ਰਕ ਹੁੰਦਾ ਹੈ ।

ਸੰਸਾਰੀ ਬੰਦੇ ਨੂੰ ਜਦੋਂ ਘਾਟਾ ਪੈਂਦਾ ਹੈ ਤਾਂ ਉਹ ਸ਼ੋਕਾਤੁਰ ਹੁੰਦਾ ਹੈ ਅਤੇ ਘਾਟੇ ਦਾ ਕਾਰਣ ਕਿਸੇ ਹੋਰ ਨੂੰ ਮਿਥਦਾ ਹੈ । ਇਹ ਦੋਸ਼ ਕਿਸੇ ਹੋਰ ਦੇ ਮੱਥੇ ਮੜ੍ਹਦਾ ਹੈ ਅਤੇ ਉਸ ਨੂੰ ਆਪਣਾ ਦੁਸ਼ਮਣ ਬਣਾ ਲੈਂਦਾ ਹੈ । ਗੁਰਮੁਖ ਦਾ ਘਾਟਾ, ਧਨ ਦਾ ਨਹੀਂ, ਸਿਮਰਨ ਦਾ ਹੈ । ਜਦੋਂ ਪ੍ਰਭੂ ਦੀ ਯਾਦ ਭੁੱਲੇ ਉਹ ਕਹਿੰਦਾ ਹੈ, ਸ਼ੋਕ ਹੈ ਉਸ ਸਵਾਸ ਤੇ ਜੋ ਰੱਬ ਦੀ ਯਾਦ ਤੋਂ ਬਿਨਾਂ ਹੀ ਗੁਜ਼ਰ ਗਿਆ ।

*ਵਾਏ ਬਰ ਨਫ਼ਸੇ ਕਿ ਬੇਹੂਦਾ ਗੁਜ਼ਸ਼ਤ,*
*ਅਲ ਗਿਆਸ ਅਜ਼ ਗ਼ਫਲਤੇ ਮਾ ਅਲ ਗਿਆਸ ॥*

(ਭਾਈ ਨੰਦ ਲਾਲ)

ਉਹ ਘਾਟੇ ਦਾ ਕਾਰਨ ਕਿਸੇ ਹੋਰ ਨੂੰ ਨਹੀਂ, ਸਗੋਂ ਆਪਣੇ ਆਪ ਨੂੰ ਮਿਥਦਾ ਹੈ, ਇਸੇ ਲਈ ਆਪਣੇ ਆਪ ਨੂੰ ਹੀ ਕੋਸਦਾ ਹੈ, ਕਿ ਹੇ ਮਨ ! ਤੂੰ ਹੀ ਘਾਟੇ ਦਾ ਕਾਰਣ ਹੈਂ ।

*ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥*

(ਬਿਲਾਵਲ ਮਹਲਾ ੫, ਪੰਨਾ ੮੧੫)

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥*

(ਆਸਾ ਮਹਲਾ ੧ ਪੱਟੀ, ਪੰਨਾ ੪੩੩)

ਦੁਨੀਆਂਦਾਰ ਨੂੰ ਜਦੋਂ ਕੁਝ ਮਿਲਦਾ ਹੈ, ਸੰਸਾਰ ਮਿਲਦਾ ਹੈ, ਬਾਹਰੋਂ ਮਿਲਦਾ ਹੈ, ਉਸ ਦੀ ਦੁਨੀਆਂ ਹੈ ਹੀ ਬਾਹਰ ਦੀ । ਜਦੋਂ ਮਿਲਦਾ ਹੈ ਤਾਂ ਉਹ ਖ਼ੁਸ਼ ਹੁੰਦਾ ਹੈ, ਵਿਚ ਜੋ ਬਹਾਨਾ ਬਣੇ ਉਸ ਨੂੰ ਇਹ ਮਿੱਤਰ ਸਮਝਦਾ ਹੈ । ਮਨਮੁਖ ਦੇ ਮਿੱਤਰ ਹਨ, ਦੁਸ਼ਮਣ ਵੀ ਹਨ, ਕਿਉਂਕਿ ਇਹ ਸਮਝਦਾ ਹੈ ਕੁਝ ਬੰਦੇ ਮੇਰਾ ਕੁਝ ਸੁਆਰ ਸਕਦੇ ਹਨ, ਇਹ ਮੰਨਦਾ ਹੈ ਕਿ ਕੁਝ ਬੰਦੇ ਮੇਰਾ ਕੁਝ ਵਿਗਾੜ ਸਕਦੇ ਹਨ । ਜੋ ਸੁਆਰ ਸਕਦੇ ਹਨ, ਉਹ ਮਿੱਤਰ ਹਨ, ਜੋ ਵਿਗਾੜ ਸਕਦੇ ਹਨ, ਉਹ ਦੁਸ਼ਮਣ ਹਨ । ਪਰ ਰੱਬ ਦਾ ਬੰਦਾ ਇਹ ਸਮਝਦਾ ਹੈ ਕਿ ਨਾ ਕੋਈ ਮੇਰਾ ਕੁਝ ਸੁਆਰ ਸਕਦਾ ਹੈ ਅਤੇ ਨਾ ਹੀ ਕੋਈ ਮੇਰਾ ਕੁਝ ਵਿਗਾੜ ਸਕਦਾ ਹੈ । ਇਸ ਲਈ ਨਾ ਕੋਈ ਆਪਣਾ ਮਿੱਤਰ ਹੈ, ਨਾ ਕੋਈ ਆਪਣਾ ਦੁਸ਼ਮਣ ਹੈ ।

*ਸਹਣਸੀਲ ਸੰਤੰ ਸਮ ਮਿਤ੍ਰਸੵ ਦੁਰਜਨਹ ॥*
*ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ ॥*

(ਸਹਸਕ੍ਰਿਤੀ ਸਲੋਕ, ਨੰ: ੨੧)

*ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ ॥*

(ਮਾਰੂ ਵਾਰ, ਪੰਨਾ ੧੦੯੬)

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥*

(ਧਨਾਸਰੀ ਮਹਲਾ ੫, ਪੰਨਾ ੬੭੧)

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥*

(ਕਾਨੜਾ ਮਹਲਾ ੫, ਪੰਨਾ ੧੨੯੯)

ਸ੍ਰੀ ਗੁਰੂ ਅਰਜਨ ਦੇਵ ਜੀ ਤੇ ਇਹ ਪ੍ਰਸ਼ਨ ਮੀਆਂ ਮੀਰ ਨੇ ਕੀਤਾ ਸੀ ਕਿ ਤੁਸੀਂ ਕਹਿੰਦੇ ਰਹੇ ਹੋ ਕਿ ਆਪਣਾ ਕੋਈ ਵੈਰੀ ਨਹੀਂ, ਫਿਰ ਇਹ ਇੰਨੇ ਦੁਸ਼ਮਣ ਕਿੱਥੋਂ ਆ ਗਏ । ਸਤਿਗੁਰੂ ਨੇ ਕਿਹਾ ਸੀ, ਇਹ ਗੱਲ ਇਨ੍ਹਾਂ ਨਾਲ ਸੰਬੰਧ ਰਖਦੀ ਹੈ, ਮੇਰੇ ਨਾਲ ਨਹੀਂ। ਮੈਂ ਤਾਂ ਇੰਨਾ ਹੋਣ ਦੇ ਬਾਵਜੂਦ ਵੀ ਇਨ੍ਹਾਂ ਨੂੰ ਵੈਰੀ ਨਹੀਂ ਸਮਝਦਾ । ਇਨ੍ਹਾਂ ਮੈਨੂੰ ਗਰਮ ਲੋਹ ਤੇ ਬਿਠਾਇਆ ਹੈ, ਮੈਂ ਤਾਂ ਕਿਸੇ ਨੂੰ ਗਰਮ ਲੋਹ ਤੇ ਨਹੀਂ ਬਿਠਾਇਆ, ਮੈਂ ਤਾਂ ਕਿਸੇ ਦਾ ਬੁਰਾ ਨਹੀਂ ਮੰਗਿਆ।

ਸਿਆਣਿਆਂ ਦਾ ਕਥਨ ਹੈ ਕਿ ਜੇ ਤੂੰ ਦੁਸ਼ਮਣ ਨਹੀਂ ਚਾਹੁੰਦਾ ਤਾਂ ਮਿੱਤਰ ਵੀ ਨਾ ਬਣਾ। ਇਸੇ ਲਈ ਗੁਰਮੁਖ ਦਾ ਨਾ ਕੋਈ ਮੋਹਵਸ ਮਿੱਤਰ ਹੈ ਨਾ ਕੋਈ ਈਰਖਾ ਕਾਰਨ ਦੁਸ਼ਮਣ ਹੈ । ਅਪਣੱਤ ਸਾਰੇ ਸੰਸਾਰ ਨਾਲ ਹੈ ਪਰ ਮੋਹ ਤੋਂ ਉਚੇਰੀ ।

ਗੁਰਮੁਖ ਦਾ ਜੀਵਨ ਤਾਂ ਇਕ ਸ਼ੀਸ਼ੇ ਵਾਂਗੂੰ ਹੈ । ਸ਼ੀਸਾ ਨਾ ਹੀ ਕਿਸੇ ਨਾਲ ਨਫ਼ਰਤ ਕਰਦਾ ਹੈ ਅਤੇ ਨਾ ਹੀ ਕਿਸੇ ਨਾਲ ਮੋਹ ਕਰਦਾ ਹੈ । ਇਸੇ ਤਰ੍ਹਾਂ ਹੀ ਸੰਤ ਹਨ, ਨਾ ਕਿਸੇ ਨਾਲ ਮੋਹ ਹੈ, ਨਾ ਹੀ ਨਫ਼ਰਤ ਹੈ । ਜੋ ਆਉਂਦਾ ਹੈ ਜੈਸਾ ਉਹ ਹੈ, ਆਪਣਾ ਆਪਾ ਵੇਖ ਲੈਂਦਾ ਹੈ ।

*ਜੇਹਾ ਮੂੰਹ ਕਰਿ ਭਾਲੀਐ ਤੇਹੋ ਵੇਖਾਲਾ ॥* (ਭਾਈ ਗੁਰਦਾਸ ਜੀ)

ਕੋਈ ਆਪ ਸੁੰਦਰ ਹੋਵੇ, ਸ਼ੀਸ਼ਾ ਵੇਖ ਕੇ ਆਖੇ ਸ਼ੀਸ਼ਾ ਬਹੁਤ ਚੰਗਾ ਹੈ, ਉਸ ਦੀ ਮਰਜ਼ੀ । ਪਰ ਕੋਈ ਆਪ ਕਰੂਪ ਹੋਵੇ, ਸ਼ੀਸ਼ਾ ਵੇਖ ਕੇ ਆਖੇ, ਇਹ ਸ਼ੀਸ਼ਾ ਚੰਗਾ ਨਹੀਂ, ਉਸ ਦੀ ਮਰਜ਼ੀ । ਬੰਦਿਆਂ ਦੇ ਚੰਗੇ ਜਾਂ ਮੰਦੇ ਆਖਣ ਦਾ ਨਾ ਹੀ ਅਸਰ ਸ਼ੀਸ਼ੇ ਤੇ ਹੈ ਅਤੇ ਨਾ ਹੀ ਸੰਤਾਂ ਤੇ ਹੈ ।

ਸੰਤ ਦੁਨੀਆਂ ਦੇ ਵਾਧੇ ਘਾਟੇ ਤੋਂ ਪ੍ਰਭਾਵਤ ਨਹੀਂ ਹੁੰਦੇ । ਇਸੇ ਲਈ ਉਨ੍ਹਾਂ ਦਾ ਵੈਰੀ ਮਿੱਤਰ ਵੀ ਕੋਈ ਨਹੀਂ । ਉਨ੍ਹਾਂ ਨੂੰ ਟੇਕ ਸਿਰਫ਼ ਪ੍ਰਮਾਤਮਾ ਦੀ ਹੈ, ਉਨ੍ਹਾਂ ਦਾ ਦੇਸ਼ ਸਤ ਚਿੱਤ ਅਨੰਦ ਦਾ ਦੇਸ਼ ਹੈ । ਉਥੇ ਹਰਖ ਉਹ ਨਹੀਂ ਜਿਸ ਨੇ ਘੜੀ ਬਾਅਦ ਸੋਗ ਬਣ ਜਾਣਾ ਹੈ, ਉਹ ਹਰਖ ਅਨੰਤ ਹੈ ।

*ਹਰਖ ਅਨੰਤ, ਸੋਗ ਨਹੀ ਬੀਆ ॥*
*ਸੋ ਘਰੁ ਗੁਰਿ ਨਾਨਕ ਕਉ ਦੀਆ ॥* (ਗਉੜੀ ਮਹਲਾ ੫ ਪੰਨਾ ੧੮੬)

ਜੋ ਮਿਲਿਆ ਹੈ, ਧੁਰੋਂ ਮਿਲਿਆ ਹੈ । ਕੁਝ ਨਵਾਂ ਮਿਲਣ ਦੀ ਆਸ ਨਹੀਂ ਅਤੇ ਨਾ ਹੀ ਕੁਝ ਗੁਆਚ ਜਾਣ ਦਾ ਡਰ ਹੈ । ਇਸੇ ਲਈ ਨਾ ਹਰਖ ਹੈ, ਨਾ

ਸੋਗ ਹੈ, ਨਾ ਵੈਰੀ ਹੈ, ਨਾ ਮਿੱਤਰ ਹੈ । ਐਸਾ ਬੰਦਾ ਮੁਕਤਿ ਹੈ, ਸਮਝੋ ਐਸੇ ਹਿਰਦੇ ਵਿਚ ਮੁਕਤੀ ਵੱਸਦੀ ਹੈ ।

ਸੰਸਾਰ ਵਿਚ ਸੋਗ ਹਰਖ ਹਨ :

ਅਜਾ ਭੋਗੰਤ ਕੰਦ ਮੂਲੇ ਬਸੰਤੇ ਸਮੀਪਿ ਕੇਹਰਹ ॥
ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥
(ਸਹਸਕ੍ਰਿਤੀ ਸਲੋਕ, ਨੰ: ੪੧)

ਕੰਦਮੂਲ ਖਾਂਦੀ ਬੱਕਰੀ ਸ਼ੇਰ ਤੋਂ ਡਰਦੀ ਹੈ । ਇਸੇ ਤਰ੍ਹਾਂ ਹਰਖ ਸੋਗ ਤੋਂ ਸੰਸਾਰ ਡਰਦਾ ਹੈ, ਪਰ ਗੁਰਮੁਖ ਇਨ੍ਹਾਂ ਤੋਂ ਉਪਰ ਹੈ, ਮੁਕਤਿ ਹੈ ।

੧੬

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥**

**ਪਦ ਅਰਥ** : ਭੈ = ਡਰਾਵੇ। ਆਨ = ਹੋਰਨਾਂ ਦੇ। ਬਖਾਨਿ = ਕਹੁ।

**ਅਰਥ** : ਨਾਨਕ ਕਹਿੰਦਾ ਹੈ, ਹੇ ਮਨ ! ਸੁਣ ! ਉਸੇ ਮਨੁੱਖ ਨੂੰ ਗਿਆਨੀ ਸਮਝ ਜਿਹੜਾ ਨਾ ਕਿਸੇ ਨੂੰ ਡਰਾਵੇ ਦਿੰਦਾ ਹੈ ਅਤੇ ਨਾ ਹੀ ਹੋਰਨਾਂ ਦੇ ਡਰਾਵੇ ਮੰਨਦਾ ਹੈ।

**ਭਾਵ ਅਰਥ** : ਮਨੁੱਖ ਦੇ ਅੰਦਰ ਡਰ ਹੈ, ਇਸੇ ਵਾਸਤੇ ਇਹ ਡਰਦਾ ਵੀ ਹੈ ਅਤੇ ਡਰਾਉਂਦਾ ਵੀ ਹੈ।

ਇਹ ਇਕ ਅਟੱਲ ਸੱਚਾਈ ਹੈ ਕਿ ਜੋ ਆਪਣੇ ਪਾਸ ਨਹੀਂ ਉਹ ਕਿਸੇ ਨੂੰ ਦਿੱਤਾ ਵੀ ਨਹੀਂ ਜਾ ਸਕਦਾ ਅਤੇ ਜੋ ਆਪਣੇ ਪਾਸ ਨਹੀਂ ਉਹ ਲਿਆ ਵੀ ਨਹੀਂ ਜਾ ਸਕਦਾ। ਡਰ ਆਪਣੇ ਪਾਸ ਹੈ ਇਸੇ ਵਾਸਤੇ ਮਨੁੱਖ ਡਰ ਪ੍ਰਵਾਨ ਵੀ ਕਰਦਾ ਹੈ, ਡਰ ਆਪਣੇ ਪਾਸ ਹੈ ਇਸੇ ਵਾਸਤੇ ਦੂਸਰੇ ਨੂੰ ਵੀ ਦਿੰਦਾ ਹੈ। ਡਰ ਦਾ ਇਸ ਨੂੰ ਅਨੁਭਵ ਹੈ, ਅਭੈ ਪਦ ਦਾ ਅਨੁਭਵ ਨਹੀਂ, ਇਸੇ ਵਾਸਤੇ ਡਰਦਾ ਹੈ ਅਤੇ ਡਰਾਉਂਦਾ ਹੈ। ਬਲਵਾਨ ਮਿਲ ਜਾਏ, ਆਪ ਡਰਦਾ ਹੈ, ਕਮਜ਼ੋਰ ਮਿਲ ਜਾਏ ਤਾਂ ਉਸ ਨੂੰ ਡਰਾਉਂਦਾ ਹੈ। ਡਰ ਵਿਚ ਇਹ ਆਪ ਦੁੱਖੀ ਹੁੰਦਾ ਹੈ, ਇਸੇ ਵਾਸਤੇ ਜਦੋਂ ਕਿਸੇ ਨੂੰ ਦੁਖੀ ਕਰਨਾ ਹੋਵੇ, ਇਹ ਉਸ ਨੂੰ ਵੀ ਡਰਾਉਂਦਾ ਹੈ।

ਅਭੈ ਅਵਸਥਾ ਇਹ ਚਾਹੁੰਦਾ ਜ਼ਰੂਰ ਹੈ, ਪਰ ਦੁਰਭਾਗ ਵਸ ਉਸ ਅਵਸਥਾ ਨੂੰ ਬਾਹਰੋਂ ਖੋਜ ਰਿਹਾ ਹੈ। ਬਾਹਰੋਂ ਬਹੁਤ ਵੱਡੇ-ਵੱਡੇ ਪ੍ਰਬੰਧ ਕੀਤੇ ਕਿ ਨਿਸਚਿੰਤ ਹੋ ਕੇ ਸੌਂ ਸਕਾਂ। ਨਾਦਰ ਨੇ ਪਹਿਰੇਦਾਰ, ਹੋਰ ਪਹਿਰੇਦਾਰ, ਉਸ ਮਗਰ ਹੋਰ ਪਹਿਰੇਦਾਰ ਖੜ੍ਹਾ ਕੀਤਾ ਸੀ, ਕਿਤੇ ਆਪੋ ਵਿਚ ਮਿਲ ਨਾ ਜਾਣ, ਸੁਖ ਦੀ ਨੀਂਦ ਫਿਰ ਵੀ ਨਹੀਂ ਸੀ ਆਉਂਦੀ। ਸੱਚ ਤਾਂ ਇਹ ਹੈ ਕਿ ਜਿਸ ਮਨੁੱਖ ਦੇ ਦੁਆਲੇ ਜਿਤਨੇ ਸੁਰੱਖਿਆ ਪ੍ਰਬੰਧ ਵਧ ਗਏ, ਉਤਨੀ ਹੀ ਨੀਂਦ ਘਟ ਗਈ, ਸੁਰੱਖਿਆ ਵਾਲਿਆਂ ਦਾ ਹੀ ਕੀ ਭਰੋਸਾ ਆਪ ਹੀ ਮਾਰ ਦੇਣ। ਜਿੰਨਾ ਮਨੁੱਖ ਡਰਿਆ

ਉੱਨਾ ਸੁਰੱਖਿਆ ਪ੍ਰਬੰਧ ਕੀਤਾ ਪਰ ਜਿਸ ਤੋਂ ਡਰ ਕੇ ਪ੍ਰਬੰਧ ਕੀਤਾ ਹੈ, ਕੀ ਉਹ ਅਵੇਸਲਾ ਹੈ ? ਆਖਿਰ ਨਾਦਰ ਆਪਣੇ ਇਕ ਸਿਪਾਹੀ ਦੇ ਹੱਥੋਂ ਹੀ ਮਾਰਿਆ ਗਿਆ ਸੀ ।

ਉਸ ਨੇ ਵੀ ਆਪਣੀ ਸ਼ਕਤੀ ਵਧਾਈ । ਬਾਹਰੋਂ ਸਾਰੇ ਪ੍ਰਬੰਧ ਹਨ, ਮੌਤ ਤੋਂ ਬਚਣ ਦੇ, ਮੌਤ ਦਾ ਡਰ ਮਨੁੱਖ ਦਾ ਖ਼ੂਨ ਸੁਕਾ ਦਿੰਦਾ ਹੈ । ਮਾਨਸਿਕ ਅਤੇ ਸਰੀਰਕ ਸ਼ਕਤੀ ਨਸ਼ਟ ਕਰ ਦਿੰਦਾ ਹੈ ।

ਗੁਰਮੁਖ ਜਨ ਡਰਦਾ ਨਹੀਂ, ਉਸ ਨੇ ਡਰ ਦੀ ਜੜ੍ਹ ਨੂੰ ਸਮਝ ਲਿਆ ਹੈ। ਉਸ ਨੇ ਮੰਨ ਲਿਆ ਹੈ ਕਿ ਪੰਜ ਤੱਤ ਦਾ ਪੁਤਲਾ ਜ਼ਰੂਰ ਹੀ ਨਸ਼ਟ ਹੋਵੇਗਾ, ਜੋੜ ਜੁੜਿਆ ਹੈ, ਇਹ ਜ਼ਰੂਰ ਹੀ ਬਿਖਰ ਜਾਏਗਾ । ਪਰ ਮੈਂ ਨਹੀਂ ਮਰ ਸਕਦਾ, ਤਲਵਾਰ ਮੈਨੂੰ ਨਹੀਂ ਮਾਰ ਸਕਦੀ, ਕੋਈ ਬੰਦੂਕ ਮੈਨੂੰ ਨਹੀਂ ਮਾਰ ਸਕਦੀ । ਇਹ ਹਥਿਆਰ ਮੈਨੂੰ ਸ਼ਹੀਦ ਤਾਂ ਕਰ ਸਕਦੇ ਹਨ, ਮੈਨੂੰ ਸਚਿਆਰਾਂ ਦੀ ਕਤਾਰ ਵਿਚ ਖੜ੍ਹੇ ਤਾਂ ਕਰ ਸਕਦੇ ਹਨ, ਪਰ ਇਹ ਮੈਨੂੰ ਮਾਰ ਨਹੀਂ ਸਕਦੇ । ਇਸੇ ਲਈ ਉਹ ਡਰਦਾ ਨਹੀਂ । ਅਬਿਨਾਸ਼ੀ ਅੰਸ਼, ਰਾਮ ਕੀ ਅੰਸ਼ ਨਾਲ ਉਸਦਾ ਨਾਤਾ ਬਣ ਜਾਂਦਾ ਹੈ । ਮਨਮੁਖ ਦਾ ਪਰਮ ਜੋਤ ਨਾਲ ਨਾਤਾ ਨਹੀਂ ਬਣਦਾ ।

ਇਸੇ ਵਾਸਤੇ :

ਡਰਿ ਡਰਿ ਪਚੇ ਮਨਮੁਖ ਵੇਚਾਰੇ ॥

(ਧਨਾਸਰੀ ਮਹਲਾ ੫, ਪੰਨਾ ੬੭੭)

ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥

(ਸਿਰੀ ਰਾਗ ਵਾਰ, ਪੰਨਾ ੮੪)

ਮਨ ਵਿਚ ਟਿਕਾਉ ਨਹੀਂ, ਮਨ ਵਿਚ ਸ਼ੋਰ ਹੈ, ਇਹੀ ਮੌਤ ਤੇ ਡਰ ਦਾ ਕਾਰਨ ਹੈ ।

ਡਰਿ ਡਰਿ ਡਰਣਾ ਮਨ ਕਾ ਸੋਰੁ ॥

(ਗਉੜੀ ਮਹਲਾ ੧, ਪੰਨਾ ੧੫੧)

ਬੰਦਾ ਸੰਸਾਰ ਕੋਲੋਂ ਤਾਂ ਡਰਦਾ ਹੈ, ਇਹ ਰੱਬ ਕੋਲੋਂ ਨਹੀਂ ਡਰਿਆ । ਰੱਬ ਦਾ ਡਰ ਕੀ ਹੈ ? ਅਦਬ । ਜਿਹੜੇ ਬੰਦੇ ਪ੍ਰਮਾਤਮਾ ਦੇ ਅਦਬ ਵਿਚ ਆ ਗਏ, ਉਹ ਕਿਸੇ ਪਾਸੋਂ ਨਹੀਂ ਡਰਦੇ, ਉਹ ਨਿਰਭਉ ਹੋ ਜਾਂਦੇ ਹਨ । ਨਿਰਭਉ ਹੋਣ ਲਈ ਇਹ ਹੀ ਟਿਕਾਣਾ ਹੈ ।

*ਏਕਾ ਨਿਰਭਉ ਬਾਤ ਸੁਨੀ ॥*
*ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ ॥*

(ਮਾਰੂ ਮਹਲਾ ੫, ਪੰਨਾ ੯੯੮)

*ਨਿਰਭਉ ਜਪੈ ਸਗਲ ਭਉ ਮਿਟੈ ॥*

(ਸੁਖਮਨੀ ਸਾਹਿਬ, ਪੰਨਾ ੨੯੩)

*ਭੈ ਬਿਨੁ ਲਾਗਿ ਨ ਲਗਈ ਨਾ ਮਨੁ ਨਿਰਮਲੁ ਹੋਇ ॥*

(ਸਲੋਕ ਮਹਲਾ ੩, ਪੰਨਾ ੪੨੭)

ਸੰਸਾਰ ਤੋਂ ਨਿਰਭਉ ਹੋਣਾ ਹੈ ਤਾਂ ਪਹਿਲਾਂ ਗੁਰੂ ਦਾ ਅਦਬ ਭੈ ਹਿਰਦੇ ਵਿਚ ਚਾਹੀਦਾ ਹੈ ।

ਇਤਿਹਾਸ ਵਿਚ ਇਕ ਅਮੋਲਕ ਸਾਖੀ ਹੈ ਕਿ ਗੁਰੂ ਅੰਗਦ ਦੇਵ ਪੁੱਛਦੇ ਹਨ, 'ਅਮਰਦਾਸ ਬਾਂਹ ਕਿਉਂ ਬੰਨ੍ਹੀ ਫਿਰਦੇ ਹੋ, ਚੋਟ ਲੱਗ ਗਈ ਹੈ ?' ਕਹਿਣ ਲੱਗੇ, 'ਹਾਂ ਪਾਤਸ਼ਾਹ ਚੋਟ ਲੱਗੀ ਹੈ, ਇਸ ਨੂੰ ਗੁਰੂ ਦੀ ਬੇਅਦਬੀ ਦੀ ਚੋਟ ਲੱਗੀ ਹੈ, ਤੁਹਾਡੇ ਨਾਲ ਤੁਰਦਿਆਂ ਬਾਂਹ ਅੱਗੇ ਹੋ ਗਈ ਸੀ ।' ਸਤਿਗੁਰ ਨੇ ਕਿਹਾ ਸੀ, 'ਬਾਂਹ ਖੋਲ੍ਹ ਦੇਵੋ, ਇਤਨੀ ਹੀ ਸਜ਼ਾ ਬਹੁਤ ਹੈ, ਜੇਕਰ ਇਕ ਅੰਗ ਬੇਅਦਬੀ ਕਰੇ ਤਾਂ ਗੁਰਮੁਖ ਉਸ ਨੂੰ ਮੁਰਦੇ ਸਮਾਨ ਸਮਝਦਾ ਹੈ । ਮਨਮੁਖ ਜੋ ਹਮੇਸ਼ਾ ਹੀ ਗੁਰੂ ਦੀ ਪ੍ਰਮਾਤਮਾ ਦੀ ਬੇਅਦਬੀ ਕਰਦਾ ਹੈ, ਉਹ ਮੁਰਦੇ ਸਮਾਨ ਹੈ ।'

ਗੁਰਮੁਖ ਇਸੇ ਲਈ ਨਹੀਂ ਡਰਦਾ । ਸੰਸਾਰ ਦਾ ਡਰ ਉਤਰ ਗਿਆ, ਗੁਰੂ ਦਾ, ਪ੍ਰਮਾਤਮਾ ਦਾ ਡਰ ਉਸ ਨੇ ਸਿਰ ਤੇ ਰੱਖ ਲਿਆ ਹੈ । ਬਾਣੀ ਦਾ ਅਦਬ ਕਰੇ ।

*ਜਿਨ ਭੈ ਅਦਬ ਨਾ ਬਾਨੀ ਧਾਰਾ । ਜਾਨਹੁ ਸੋ ਸਿਖ ਨਹੀਂ ਹਮਾਰਾ ।*

(ਸ੍ਰੀ ਗੁਰ ਪ੍ਰਤਾਪ ਸੂਰਜ)

ਗੁਰੂ ਦੇ ਹੁਕਮਾਂ ਦਾ ਅਦਬ ਕਰ, ਫਿਰ ਭੈ ਕਿੱਥੇ ।

*ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥*

(ਜੈਤਸਰੀ ਮਹਲਾ ੫, ਪੰਨਾ ੭੦੨)

*ਭੈ ਵਿਚਿ ਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ ॥*

(ਵਾਰ ਆਸਾ, ਪੰਨਾ ੪੬੮)

ਜਦੋਂ ਅਮਰ ਆਤਮਾ ਦਾ ਅਨੁਭਵ ਹੁੰਦਾ ਹੈ, ਉਹ ਪਰਮ ਜੋਤ ਆਪਣੇ ਵਿਚੋਂ ਨਜ਼ਰ ਆ ਜਾਂਦੀ ਹੈ। ਉਸ ਦਿਨ ਪਤਾ ਲਗਦਾ ਹੈ ਕਿ

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥

(ਸਲੋਕ ਕਬੀਰ ਜੀ, ਨੰ: ੨੨)

ਮੈ ਨ ਮਰਉ ਮਰਿਬੋ ਸੰਸਾਰਾ ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ ॥

(ਗਉੜੀ ਕਬੀਰ ਜੀ, ਪੰਨਾ ੩੨੫)

ਜਿਸ ਦਿਨ ਇਹ ਪਤਾ ਲਗਦਾ ਹੈ ਮੈਂ ਮਰ ਨਹੀਂ ਸਕਦਾ, ਡਰ ਮੁਕਦਾ ਹੈ। ਫਿਰ ਬੰਦਾ ਕਿਸੇ ਨੂੰ ਨਹੀਂ ਡਰਾਉਂਦਾ। ਇਹ ਗਿਆਨ ਹੋ ਜਾਂਦਾ ਹੈ ਕਿ ਕੋਈ ਵੀ ਨਹੀਂ ਮਰ ਸਕਦਾ।

ਡਰਨ ਅਤੇ ਡਰਾਉਣ ਵਾਲੇ ਦੋਵੇਂ ਹੀ ਨਾਸਤਕ ਹਨ, ਡਰਨ ਵਾਲੇ ਨੇ ਮੰਨ ਲਿਆ ਹੈ ਕਿ ਮੇਰੇ ਵਿਚ ਪ੍ਰਮਾਤਮਾ ਨਹੀਂ ਅਤੇ ਡਰਾਉਣ ਵਾਲੇ ਨੇ ਮੰਨ ਲਿਆ ਹੈ ਕਿ ਦੂਸਰੇ ਵਿਚ ਪ੍ਰਮਾਤਮਾ ਨਹੀਂ। ਇਨ੍ਹਾਂ ਡਰ ਡਰਾਉਣ ਵਾਲਿਆਂ ਬੰਦਿਆਂ ਨੇ ਸੰਸਾਰ ਨੂੰ ਨਰਕ ਬਣਾ ਛੱਡਿਆ ਹੈ। ਪਰ ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਗਿਆਨੀ ਆਸਤਕ ਹੈ, ਨਾ ਡਰਦਾ ਹੈ ਨਾ ਕਿਸੇ ਨੂੰ ਡਰਾਉਂਦਾ ਹੈ।

ਡਰਨਾ ਡਰਾਉਣਾ ਉਸ ਦਿਨ ਹੀ ਮੁੱਕਦਾ ਹੈ ਜਦੋਂ ਬੰਦਾ ਅੰਦਰੋਂ ਰੱਬ ਦਾ ਰੂਪ ਹੋ ਜਾਂਦਾ ਹੈ, ਮੁਕਤਿ ਹੋ ਜਾਂਦਾ ਹੈ। ਉਸ ਨੂੰ ਸਮਝ ਲਵੋ ਕਿ ਗਿਆਨੀ ਹੋ ਗਿਆ ਹੈ।

੧੭

**ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥
ਕਹੁ ਨਾਨਕ ਸੁਨਿ ਰੇ ਮਨਾ ਤਿਹ ਨਰ ਮਾਥੈ ਭਾਗ ॥੧੭॥**

**ਪਦ ਅਰਥ : ਬਿਖਿਆ** = ਮਾਇਆ। **ਭੇਖ ਬੈਰਾਗ** = ਬੈਰਾਗ ਦਾ ਭੇਖ। **ਮਾਥੈ** = ਮੱਥੇ ਉੱਤੇ।

**ਅਰਥ** : ਜਿਸ ਮਨੁੱਖ ਨੇ ਬਿਖ ਰੂਪ, ਮਾਇਆ ਤਿਆਗ ਦਿੱਤੀ ਹੈ, ਉਪਰਾਮਤਾ ਦੇ ਭੇਖ ਨੂੰ ਧਾਰਨ ਕੀਤਾ ਹੈ। ਨਾਨਕ ਕਹਿੰਦਾ ਹੈ, ਹੇ ਮਨ ਸੁਣ! ਉਸ ਮਨੁੱਖ ਦੇ ਮੱਥੇ ਦਾ ਚੰਗਾ ਭਾਗ ਹੈ।

**ਭਾਵ ਅਰਥ** : ਸਾਡੇ ਦੇਸ਼ ਵਿਚ ਤਿੰਨ ਸੌ ਦੇ ਕਰੀਬ ਧਰਮ ਹਨ। ਇਨ੍ਹਾਂ ਦੇ ਵੱਖ-ਵੱਖ ਲਿਬਾਸ ਹਨ, ਇਕ ਨਾਲੋਂ ਦੂਸਰੇ ਦਾ ਫ਼ਰਕ ਹੈ। ਇਕ ਦਾ ਸਿਰ ਮੁਨਾ ਕੇ ਰੱਖਣਾ ਭੇਖ ਹੈ ਤਾਂ ਦੂਸਰੇ ਨੇ ਜਟਾਵਾਂ ਵਧਾਉਣੀਆਂ ਭੇਖ ਬਣਾ ਲਿਆ। ਇਕ ਦਾ ਲੰਮਾ ਚੋਲਾ ਭੇਖ ਹੈ ਕਿ ਸਾਰਾ ਤਨ ਕੱਜਿਆ ਰਹੇ, ਦੂਸਰੇ ਨੇ ਨਗਨ ਰਹਿਣਾ ਹੀ ਭੇਖ ਬਣਾ ਲਿਆ।

ਪਛਾਣ ਵਾਸਤੇ ਭੇਖ ਦੀ ਕੀਮਤ ਹੈ, ਚਿੰਨ੍ਹਾਂ ਨੇ ਮਨੁੱਖ ਨੂੰ ਬੜੀ ਪ੍ਰੇਰਨਾ ਦਿੱਤੀ ਹੈ। ਇਹ ਹਕੀਕਤ ਹੈ ਕਿ ਚਿੰਨ੍ਹ ਸਾਡੀ ਰਾਹਨੁਮਾਈ ਨਾ ਕਰਨ ਤਾਂ ਚੱਲਣਾ ਮੁਸ਼ਕਿਲ ਹੋ ਜਾਏ। ਅੱਜ ਦੀ ਸਾਰੀ ਵਿੱਦਿਆ ਜਿਨ੍ਹਾਂ ਅੱਖਰਾਂ ਦੇ ਆਸਰੇ ਖੜ੍ਹੀ ਹੈ, ਉਹ ਅੱਖਰ ਵੀ ਚਿੰਨ੍ਹ ਹਨ। ਚਿਰਾਂ ਦੀਆਂ ਬੀਤੀਆਂ ਚਿੰਨ੍ਹ ਹੀ ਯਾਦ ਕਰਾਉਂਦੇ ਹਨ, ਗੈਰਿਕ ਬਸਤ੍ਰ ਵੇਖ ਕੇ ਦੂਰੋਂ ਹੀ ਪਤਾ ਲਗਦਾ ਹੈ, ਸਾਧੂ ਹੈ। ਇਹ ਰੰਗ ਸਾਧੂਪੁਣੇ ਦਾ ਚਿੰਨ੍ਹ ਬਣ ਗਿਆ। ਵਰਦੀ ਵੇਖ ਕੇ ਹੀ ਪਤਾ ਲਗਦਾ ਹੈ ਕਿ ਇਹ ਮਿਲਟਰੀ ਵਾਲਾ ਹੈ ਕਿ ਪੁਲਿਸ ਵਾਲਾ ਹੈ।

ਤਨ ਕੱਜਣ ਤੋਂ ਇਲਾਵਾ ਮਨੁੱਖ ਦਾ ਲਿਬਾਸ ਹੋਰ ਵੀ ਬਹੁਤ ਕੁਝ ਹੈ। ਇਕ ਬੰਦਾ ਪੁਲਿਸ ਵਿਚ ਭਰਤੀ ਹੋਇਆ ਹੀ ਨਾ ਹੋਵੇ, ਥਾਣੇਦਾਰ ਦੀ ਵਰਦੀ ਪਾ ਕੇ ਫਿਰੀ ਜਾਵੇ, ਐਸੇ ਬੰਦੇ ਨੂੰ ਕਾਨੂੰਨਨ ਗ੍ਰਿਫ਼ਤਾਰ ਕਰ ਕੇ ਸਜ਼ਾ ਦਿੱਤੀ

ਜਾ ਸਕਦੀ ਹੈ । ਕਈ ਵਾਰ ਖ਼ਬਰਾਂ ਪੜ੍ਹਦੇ ਹਾਂ ਕਿ ਨਕਲੀ ਥਾਣੇਦਾਰ ਫੜਿਆ ਗਿਆ, ਨਕਲੀ ਕੈਪਟਨ ਫੜਿਆ ਗਿਆ । ਸ਼ਾਇਦ ਉਹ ਇਕ ਤਰਕ ਦੇਵੇ ਕਿ ਮੇਰੀ ਵਰਦੀ ਵਿਚ ਤਾਂ ਕੋਈ ਫ਼ਰਕ ਨਹੀਂ । ਉਸ ਨੂੰ ਇਹੋ ਕਹਾਂਗੇ, ਤੇਰੀ ਵਰਦੀ ਸਰਕਾਰ ਵਲੋਂ ਨਹੀਂ ਮਿਲੀ, ਚੋਰੀ ਕੀਤੀ ਹੈ ਜਾਂ ਚੋਰੀ ਬਣਾਈ ਹੈ । ਨਕਲੀ ਵਰਦੀ ਪਾਉਣ ਵਾਲਾ ਨਕਲੀ ਹੀ ਹੋਵੇਗਾ। ਨਕਲੀ ਹੋਣਾ ਹੀ ਗੁਨਾਹਗਾਰ ਹੋਣਾ ਹੈ, ਤੇਰੀ ਵਰਦੀ ਦਾ ਸੰਬੰਧ ਰਾਜ ਨਾਲ ਨਹੀਂ ।

ਮਹਾਂਪੁਰਖਾਂ ਦਾ ਕਥਨ ਹੈ ਕਿ ਜਦੋਂ ਤੱਕ ਪ੍ਰਮਾਤਮਾ ਨਾਲ ਸੰਬੰਧ ਨਹੀਂ ਬਣਿਆ ਧਾਰਮਿਕ ਭੇਖ ਪਹਿਨਣਾ ਵੀ ਗੁਨਾਹ ਹੈ । ਹੇ ਭੇਖੀ ! ਤੂੰ ਵੀ ਲੋਕਾਂ ਨਾਲ ਧੋਖਾ ਕਰ ਰਿਹਾ ਹੈਂ । ਸਾਧੂ ਦੇ ਵੇਸ ਵਿਚ ਹੋ ਸਕਦਾ ਹੈ ਇਹ ਕੋਈ ਰਾਵਣ ਹੀ ਹੋਵੇ, ਜੋ ਲੋਕਾਂ ਦੀਆਂ ਇਸਤ੍ਰੀਆਂ ਚੁਰਾਉਣ ਲਈ ਡਉਰੂ ਵਜਾ ਰਿਹਾ ਹੋਵੇ ।

*ਰੋਵੈ ਦਹਸਿਰੁ ਲੰਕ ਗਵਾਇ ॥ ਜਿਨਿ ਸੀਤਾ ਆਦੀ ਡਉਰੂ ਵਾਇ ॥*

(ਰਾਮਕਲੀ ਵਾਰ, ਪੰਨਾ ੯੫੪)

ਅੰਦਰ ਸੌਦਾ ਹੀ ਨਾ ਹੋਵੇ, ਬਾਹਰ ਲਿਖਿਆ ਹੋਵੇ, ਕਰਿਆਨਾ ਸਟੋਰ, ਅੰਦਰ ਕੱਪੜਾ ਹੀ ਨਾ ਹੋਵੇ, ਬਾਹਰ ਲਿਖਿਆ ਹੋਵੇ, ਕਲਾਥ ਹਾਊਸ । ਇਹ ਉਨ੍ਹਾਂ ਬੰਦਿਆਂ ਨਾਲ ਧੋਖਾ ਹੈ ਜੋ ਸੌਦਾ ਲੈਣ ਜਾ ਰਹੇ ਸਨ, ਉਨ੍ਹਾਂ ਨੂੰ ਬਿਰਥਾ ਦਸ ਕਦਮ ਇਸ ਪਾਸੇ ਪੁੱਟਣੇ ਪਏ ।

ਸਾਧੂ ਭੇਖ ਉਨ੍ਹਾਂ ਬੰਦਿਆਂ ਨਾਲ ਧੋਖਾ ਹੈ ਜੋ ਆਤਮਕ ਖ਼ੁਰਾਕ ਲਈ ਸਤਿਗੁਰੂ ਦੇ ਘਰ ਵੱਲ ਆ ਰਹੇ ਸਨ, ਪਰ ਭੇਖ ਦਾ ਮਾਟੋ ਪੜ੍ਹ ਕੇ ਰਾਹ ਵਿਚ ਹੀ ਅਟਕ ਗਏ। ਫਿਰ ਖ਼ਾਲੀ ਦੁਕਾਨ ਦਾ ਤਾਂ ਛੇਤੀ ਪਤਾ ਲੱਗ ਜਾਂਦਾ ਹੈ । ਇਹ ਪਾਖੰਡੀ ਇੰਨੇ ਸਬਜ਼ਬਾਗ਼ ਵਿਖਾਉਂਦੇ ਹਨ ਕਿ ਦੇਰ ਬਾਅਦ ਜਗਿਆਸੂ ਨੂੰ ਪਤਾ ਲਗਦਾ ਹੈ ਕਿ ਇਨ੍ਹਾਂ ਕੋਲ ਤਾਂ ਸਿਰਫ਼ ਮਾਟੋ ਹੀ ਹਨ, ਸੌਦਾ ਤਾਂ ਕੋਈ ਹੈ ਨਹੀਂ, ਸਿਰਫ਼ ਸੌਦੇ ਦੀਆਂ ਗੱਲਾਂ ਹੀ ਹਨ ।

ਗੁਰੂ ਗੋਬਿੰਦ ਸਿੰਘ ਜੀ ਐਸੇ ਬੰਦਿਆਂ ਨੂੰ ਤਾੜਨਾ ਕਰਦੇ ਹਨ–

*ਭੇਖ ਦਿਖਾਯੇ ਜਗਤ ਕੋ ਲੋਗਨ ਕੋ ਬਸ ਕੀਨ ॥*
*ਅੰਤ ਕਾਲ ਕਾਤੀ ਕਟਿਓ ਬਾਸ ਨਰਕ ਮੋ ਲੀਨ ॥*

*ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥*
*ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥*

(ਸਲੋਕ ਫਰੀਦ ਜੀ, ਨੰ: ੬੧)

ਗੁਰੂ ਤੇਗ਼ ਬਹਾਦਰ ਜੀ ਫ਼ੁਰਮਾਉਂਦੇ ਹਨ ਕਿ ਜਿਸ ਨੇ ਸੰਸਾਰ ਦੀ ਅਸਾਰਤਾ ਨੂੰ ਨਹੀਂ ਸਮਝਿਆ, ਅੰਦਰ ਵਾਸ਼ਨਾਵਾਂ ਤਾਂ ਸੰਸਾਰ ਦੀਆਂ ਹੀ ਚੱਲ ਰਹੀਆਂ ਹਨ, ਝੌਂਪੜੀ ਛੱਡੀ ਤੇ ਆਸ਼ਰਮ ਦੇ ਚੱਕਰ ਵਿਚ ਪੈ ਗਿਆ। ਸੰਸਾਰੀ ਬੰਦਿਆਂ ਨਾਲੋਂ ਵੀ ਜ਼ਿਆਦਾ ਦਲਦਲ ਵਿਚ ਫਸ ਗਿਆ, ਉਸ ਦਾ ਭੇਖ ਕਿਸ ਕੰਮ ?

ਬੈਰਾਗ ਦਾ ਭੇਖ ਜਿਸ ਨੇ ਲਿਆ, ਮਾਇਆ ਦੀ ਮਮਤਾ ਤਿਆਗ ਦਿੱਤੀ, ਉਸ ਦੇ ਮੱਥੇ ਦੇ ਭਾਗ ਚੰਗੇ ਹਨ। ਮਾਇਆ ਦਾ ਕਿਹੜਾ ਰੂਪ ਤਿਆਗਣਾ ਹੈ, ਬਿਖਿਆ, ਜਿਥੇ ਜਾ ਕੇ ਮਾਇਆ ਜ਼ਹਿਰ ਹੋ ਜਾਂਦੀ ਹੈ।

*ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ ॥*

(ਆਸਾ ਕਬੀਰ ਜੀ ਪੰਨਾ, ੪੭੬)

*ਸੂਪਨੀ ਸੂਪਨੀ ਕਿਆ ਕਹਹੁ ਭਾਈ ॥*
*ਜਿਨਿ ਸਾਚੁ ਪਛਾਨਿਆ ਤਿਨਿ ਸੂਪਨੀ ਖਾਈ ॥*

(ਆਸਾ ਕਬੀਰ ਜੀ ਪੰਨਾ, ੪੮੦)

ਗੁਰੂ ਤੇਗ਼ ਬਹਾਦਰ ਜੀ ਨੇ ਕਿਹਾ ਸੀ, ਮਾਤਾ ਜੀ ! ਜਦੋਂ ਸ਼ੀਹਾਂ ਮਸੰਦ ਤੁਹਾਡਾ ਧਨ ਲੈ ਗਿਆ ਸੀ, ਧੀਰ ਮੱਲ ਖ਼ੁਸ਼ ਸੀ, ਤੁਸੀਂ ਉਦਾਸ ਸੀ। ਹੁਣ ਮੱਖਣ ਸ਼ਾਹ ਵਾਪਸ ਲੈ ਆਇਆ ਹੈ, ਤੁਸੀਂ ਪ੍ਰਸੰਨ ਹੋ ਤੇ ਧੀਰਮੱਲ ਉਦਾਸ ਪਰ ਮੇਰੇ ਉਤੇ ਇਸ ਗੱਲ ਦਾ ਅਸਰ ਨਹੀਂ।

ਅਨੰਦਪੁਰ ਵਰਗੇ ਅਸਥਾਨ ਬਣਾਉਣ ਵਾਲੇ ਸਤਿਗੁਰੂ ਮਾਇਆ ਦੇ ਤਿਆਗੀ ਨਹੀਂ ਸਨ। ਉਨ੍ਹਾਂ ਨੂੰ ਸਪੇਰੇ ਵਾਲੀ ਜੁਗਤੀ ਆਉਂਦੀ ਸੀ। ਜਿਵੇਂ ਕਿ ਸਪੇਰਾ ਸੱਪ ਦਾ ਜ਼ਹਿਰ ਕੱਢ ਦਿੰਦਾ ਹੈ, ਉਹ ਮਾਇਆ ਨਾਗਣੀ ਦਾ ਜ਼ਹਿਰ ਕੱਢ ਕੇ ਵਰਤੋਂ ਵਿਚ ਲਿਆਉਂਦੇ ਸਨ। ਉਹ ਸੱਪਾਂ ਵਿਚ ਰਹਿੰਦੇ ਸਨ, ਪਰ ਸੱਪ ਉਨ੍ਹਾਂ ਨੂੰ ਡੰਗ ਨਹੀਂ ਸਨ ਮਾਰਦੇ।

ਇਹ ਜੁਗਤੀ ਹੈ ਕੀ ?

*ਤਿਆਗੀ ਕਾ ਮਤਲਬ ਨਹੀਂ ਘਰ ਕੋ ਤਿਆਗੋ ਮੀਤ।*
*ਤਿਆਗੀ ਵੋਹ ਜੋ ਤਿਆਗ ਦੇ ਮਨ ਸੇ ਮੰਦੀ ਨੀਤ।*

*ਤਿਆਗੀ ਕਾ ਮਤਲਬ ਨਹੀਂ ਕਰੇ ਨਾ ਕੋਈ ਕਾਮ।*
*ਤਿਆਗੀ ਵੋਹ ਜੋ ਕਰਮ ਕਰ ਹੋਇ ਰਹੇ ਨਿਹਕਾਮ।*

ਹਾਂ, ਜੇ ਅੰਦਰ ਵੈਰਾਗ ਹੋਵੇ, ਬਾਹਰ ਵੈਰਾਗ ਦਾ ਬਾਣਾ ਹੋਵੇ ਤਾਂ ਸੋਭਦਾ ਹੈ। ਅੰਦਰ ਬਾਣੀ ਹੋਵੇ, ਬਾਹਰ ਬਾਣਾ ਹੋਵੇ ਤਾਂ ਸੋਭਦਾ ਹੈ, ਜੇਕਰ ਅੰਦਰ ਬਾਣੀ ਨਾ ਹੋਵੇ ਤਾਂ ਬਾਹਰ ਦਾ ਨਿਰਾ ਬਾਣਾ ਇੰਝ ਹੀ ਹੋਵੇਗਾ, ਜਿਵੇਂ ਬਾਹਰ ਬੋਰਡ ਤਾਂ ਲਿਖਿਆ ਹੈ ਪਰ ਦੁਕਾਨ ਦੇ ਅੰਦਰ ਸੌਦਾ ਹੈ ਹੀ ਨਹੀਂ। ਇਸ ਦੁਕਾਨ ਵਰਗਾ ਹੋਵੇਗਾ ਉਹ ਮਨੁੱਖ ਜੋ ਨਿਰਾ ਭੇਖ ਲੈ ਕੇ ਤੁਰਿਆ ਫਿਰਦਾ ਹੈ।

१੯

**ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ॥**
**ਕਹੁ ਨਾਨਕ ਸੁਨ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ ॥੧੯॥**

**ਪਦ ਅਰਥ** : **ਮਾਇਆ ਮਮਤਾ** = ਮਾਇਆ ਦੀ ਪਕੜ ਭਾਵ ਮਾਇਆ ਮੇਰੀ ਹੈ। **ਉਦਾਸ** = ਉਪਰਾਮ। **ਘਟਿ** = ਹਿਰਦੇ ਵਿਚ।

**ਅਰਥ** : ਜਿਸ ਪ੍ਰਾਣੀ ਨੇ ਮਾਇਆ ਦੀ ਪਕੜ ਛੱਡ ਦਿੱਤੀ ਹੈ ਅਤੇ ਵਾਸਨਾਵਾਂ ਤੋਂ ਉਪਰਾਮ ਰਹਿੰਦਾ ਹੈ। ਨਾਨਕ ਕਹਿੰਦਾ ਹੈ, ਹੇ ਮਨ ! ਸੁਣ, ਉਸ ਗੁਰਮੁਖ ਦੇ ਹਿਰਦੇ ਵਿਚ ਪ੍ਰਮਾਤਮਾ ਦਾ ਵਾਸਾ ਹੁੰਦਾ ਹੈ।

**ਭਾਵ ਅਰਥ** : ਸਾਡੇ ਦੇਸ਼ ਦੇ ਸਾਧੂਆਂ ਵਿਚ ਤਿਆਗ ਦੀ ਬਹੁਤ ਵੱਡੀ ਮਹਾਨਤਾ ਰਹੀ ਹੈ, ਜਿੰਨਾ ਕੋਈ ਵੱਡਾ ਤਿਆਗੀ ਹੈ, ਉਨਾ ਹੀ ਉਹ ਵੱਡਾ ਮਹਾਤਮਾ ਹੈ। ਜਿਵੇਂ ਕਿ ਜਿੰਨਾ ਕਿਸੇ ਕੋਲ ਜ਼ਿਆਦਾ ਧਨ ਹੈ, ਉਨਾ ਵੱਡਾ ਹੀ ਉਹ ਧਨਵਾਨ ਹੈ। ਲੱਖਪਤੀ ਛੋਟਾ ਹੈ, ਕਰੋੜਪਤੀ ਵੱਡਾ ਧਨਵਾਨ ਹੈ। ਇਸੇ ਤਰ੍ਹਾਂ ਲੱਖ ਦਾ ਤਿਆਗੀ ਛੋਟਾ ਸਾਧੂ ਹੈ, ਕਰੋੜ ਦਾ ਤਿਆਗੀ ਵੱਡਾ ਸਾਧੂ ਹੈ।

ਏਨੀ ਗੱਲ ਸਮਝ ਵਿਚ ਨਾ ਆਈ ਕਿ ਜਿਹੜੀ ਵਸਤੂ ਕੋਲ ਹੁੰਦਿਆਂ ਕੁਝ ਨਾ ਸੁਆਰ ਸਕੀ, ਉਹ ਤਿਆਗ ਵੀ ਦੇਵਾਂ ਤਾਂ ਮੇਰਾ ਕੀ ਸਵਾਰੇਗੀ। ਇਕ ਗੱਲ ਹੋਰ ਸਪੱਸ਼ਟ ਹੈ ਕਿ ਜਿਹੜੀ ਵਸਤੂ ਕੁਝ ਸਵਾਰਦੀ ਜਾਪੇ, ਬੰਦਾ ਤਿਆਗਦਾ ਵੀ ਨਹੀਂ। ਮਾਇਆ ਦਾ ਤਿਆਗ ਕੀਤਾ ਹੀ ਉਸ ਦਿਨ, ਜਦੋਂ ਬੇਕਾਰ ਜਾਪੀ ਕਿ ਗ੍ਰਿਹਣ ਵਿਚੋਂ ਤਾਂ ਚਿੰਤਾ ਹੀ ਮਿਲੀ, ਸੁਖ ਨਹੀਂ ਮਿਲਿਆ, ਤਿਆਗ ਕਰਕੇ ਵੇਖੀਏ। ਪਰ ਹੋਇਆ ਉਲਟ, ਗ੍ਰਿਹਣ ਵਿਚੋਂ ਚਿੰਤਾ ਮਿਲੀ ਸੀ, ਤਿਆਗ ਵਿਚੋਂ ਹੰਕਾਰ ਮਿਲਿਆ।

ਦੋ ਸਾਧੂ ਆਪਸ ਵਿਚ ਲੜ ਰਹੇ ਸਨ। ਇਕ ਕਹਿ ਰਿਹਾ ਸੀ, ਮੈਂ ਕਰੋੜਾਂ ਦਾ ਤਿਆਗੀ, ਤੇਰੇ ਕੋਲ ਕੀ ਸੀ, ਭੁਖ ਨੰਗ। ਸੁਣਨ ਵਾਲੇ ਬੀਤਰਾਗ ਨੇ ਕਿਹਾ, ਤਿਆਗੀ ਤੂੰ ਵੀ ਨਹੀਂ, ਹਿਸਾਬ ਤੈਨੂੰ ਵੀ ਯਾਦ ਹੈ। ਪਹਿਲਾਂ ਯਾਦ ਸੀ ਕਿੰਨੇ ਪਾਸ ਹਨ, ਹੁਣ ਯਾਦ ਹੈ ਕਿੰਨੇ ਤਿਆਗੇ। ਇਹ ਕਿੰਨੇ ਭੁੱਲ ਜਾਣ ਤਾਂ ਤਿਆਗ

ਹੈ, ਜਦੋਂ ਤਕ ਕਿਤਨੇ ਯਾਦ ਹਨ, ਤਿਆਗ ਨੇ ਤੇਰਾ ਫ਼ਾਇਦਾ ਨਹੀਂ ਕੀਤਾ, ਨੁਕਸਾਨ ਹੀ ਕੀਤਾ ਹੈ ।

ਗ੍ਰਹਿਣ ਦਾ ਗੁਮਾਨ ਅੱਜ ਨਹੀਂ ਤਾਂ ਕਲ੍ਹ ਟੁੱਟੇਗਾ । ਕੋਈ ਚੋਰ ਡਾਕੂ ਤੋੜ ਦੇਵੇਗਾ, ਕੋਈ ਮੁੱਕਦਮਾ, ਕੋਈ ਬੀਮਾਰੀ ਤੋੜ ਦੇਵੇਗੀ । ਪਰ ਤਿਆਗ ਦਾ ਗੁਮਾਨ ਐਸਾ ਖ਼ਤਰਨਾਕ ਹੈ, ਜਿਸ ਨੂੰ ਗੁਰੂ ਹੀ ਤੋੜੇ ਤਾਂ ਤੋੜੇ, ਨਹੀਂ ਤਾਂ ਟੁੱਟਣਾ ਬਹੁਤ ਹੀ ਮੁਸ਼ਕਿਲ ਹੈ ।

ਤਿਆਗ ਦਾ ਸਿੱਕਾ ਸਿਰਫ ਸਿਮਰਤੀ ਹੈ, ਚੇਤਾ ਹੀ ਹੈ ਅਤੇ ਇਸਦੇ ਗੁਆਚਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ । ਹੈਰਾਨੀ ਦੀ ਗੱਲ ਹੈ ਕਿ ਮਨੁੱਖ ਨੇ ਜੀਵਨ ਵਿਚ, ਜਿੰਨਾ ਪੈਸਾ ਕੁਕਰਮਾਂ ਵਿਚ ਭਾਵ ਜੂਏ ਵਿਚ, ਸ਼ਰਾਬ ਵਿਚ, ਵਿਭਚਾਰ ਵਿਚ ਗੁਆਇਆ ਹੈ, ਉਹ ਯਾਦ ਨਹੀਂ ਰੱਖਿਆ, ਪਰ ਜਿਹੜਾ ਕਿਸੇ ਭਲੇ ਪਾਸੇ ਸੇਵਾ ਵਿਚ ਲਾਇਆ ਹੈ, ਉਹ ਯਾਦ ਰੱਖਿਆ ਹੈ । ਕੁਕਰਮਾਂ ਵਿਚ ਗਵਾਏ ਧਨ ਤੇ ਹੰਕਾਰ ਖੜ੍ਹਾ ਨਹੀਂ ਸੀ ਹੋ ਸਕਦਾ, ਸੇਵਾ ਤੇ ਜੋ ਧਨ ਲਗਾਇਆ ਹੈ, ਇਸ ਉੱਤੇ ਹੰਕਾਰ ਖੜ੍ਹਾ ਹੋ ਸਕਦਾ ਸੀ । ਇੰਝ ਜਾਪਦਾ ਹੈ ਕਿ ਜਿਨ੍ਹਾਂ ਵਸਤੂਆਂ ਦਾ ਤਿਆਗ ਕੀਤਾ, ਉਹ ਹੱਥੋਂ ਤਾਂ ਚਲੀਆਂ ਗਈਆਂ ਪਰ ਅੰਤਸ਼ਕਰਨ ਤੇ ਬੋਝ ਬਣ ਕੇ ਬੈਠ ਗਈਆਂ । ਅਕਸਰ ਤਿਆਗੀ ਪੁਰਸ਼ਾਂ ਦੇ ਅੰਤਸ਼ਕਰਨ ਬਹੁਤ ਬੋਝ ਥੱਲੇ ਦੱਬੇ ਹੁੰਦੇ ਹਨ ।

ਗੁਰੂ ਤੇਗ਼ ਬਹਾਦਰ ਜੀ ਦਾ ਪਹਿਲਾ ਨਾਂ ਹੀ ਤਿਆਗ ਮੱਲ ਸੀ । ਜਦੋਂ ਕਰਤਾਰਪੁਰ ਦੀ ਜੰਗ ਪੈਂਦੇ ਖਾਂ ਨਾਲ ਹੋਈ, ਚੌਦਾਂ ਸਾਲ ਦੀ ਉਮਰ ਵਿਚ ਆਪ ਨੇ ਉਹ ਤਲਵਾਰ ਚਲਾਈ ਕਿ ਮੀਰੀ-ਪੀਰੀ ਦੇ ਮਾਲਕ ਪਿਤਾ ਨੇ ਕਿਹਾ, ਤੂੰ ਤਿਆਗ ਮੱਲ ਨਹੀਂ ਤੇਗ਼ ਬਹਾਦਰ ਹੈਂ । ਨਾ ਤਾਂ ਉਪਨਾਮ ਹੀ ਹੁੰਦੇ ਹਨ, ਜੋ ਮਨੁੱਖ ਦੇ ਗੁਣਾਂ ਨੂੰ ਪ੍ਰਗਟ ਕਰਦੇ ਹਨ । ਉਹ ਤਿਆਗ ਮੱਲ ਵੀ ਹਨ, ਉਹ ਤੇਗ਼ ਬਹਾਦਰ ਵੀ ਹਨ । ਉਨ੍ਹਾਂ ਤੇਗ ਚਲਾਈ ਤਾਂ ਦੁਨੀਆਂ ਅਸ਼-ਅਸ਼ ਕਰ ਉਠੀ, ਦਿੱਲੀ ਵਿਚ ਤੇਗ ਸਹਾਰੀ ਤਾਂ ਵੀ—

*ਹੈ ਹੈ ਹੈ ਸਭ ਜਗਿ ਭਯੋ ਜੈ ਜੈ ਜੈ ਸੁਰ ਲੋਕ ।*

ਤਿਆਗ ਵੀ ਸਾਨੂੰ ਨਿਰਾਲਾ ਹੀ ਸਿਖਾਉਂਦੇ ਹਨ :

*ਸਾਧੋ ਮਨ ਕਾ ਮਾਨੁ ਤਿਆਗਉ ॥*
*ਕਾਮ ਕ੍ਰੋਧੁ ਸੰਗਤਿ ਦੁਰਜਨ ਕੀ ਤਾਤੇ ਅਹਿਨਿਸਿ ਭਾਗਉ ॥*

(ਗਉੜੀ ਮਹਲਾ ੯, ਪੰਨਾ ੨੧੯)

ਜਿਸ ਤਿਆਗ ਨਾਲ ਮਨ ਦਾ ਮਾਣ ਵਧੇ ਉਹ ਤਿਆਗ ਨਹੀਂ, ਉਹ ਤਾਂ ਨਵੇਂ ਢੰਗ ਦਾ ਸੌਦਾ ਹੈ ।

ਮਾਇਆ ਤਿਆਗਣੀ ਤਿਆਗ ਨਹੀਂ, ਅਸਲ ਤਿਆਗ ਹੈ ਮਾਇਆ ਦੀ ਮਮਤਾ ਤਿਆਗਣੀ । ਆਪਣੇ ਘਰ ਵਿਚ ਹੀ ਇੰਝ ਰਹਿਣਾ ਜਿਵੇਂ ਕੋਈ ਸਰਾਂ ਵਿਚ ਰਹਿੰਦਾ ਹੈ । ਪਰਿਵਾਰ ਵਿਚ ਬੈਠੇ ਇੰਝ ਅਨੁਭਵ ਕਰਨਾ ਜਿਵੇਂ ਕੋਈ ਬੇੜੀ ਦੇ ਪੂਰ ਵਿਚ ਬੈਠਾ ਹੁੰਦਾ ਹੈ । ਜਿਵੇਂ ਥੋੜ੍ਹੇ ਚਿਰ ਦਾ ਮਹਿਮਾਨ ਹੱਸਦਾ ਹਸਾਉਂਦਾ ਹੈ, ਪਰ ਕਦੀ-ਕਦੀ ਆਪਣੀ ਘੜੀ ਵੀ ਵੇਖਦਾ ਹੈ ਅਤੇ ਅੰਦਰ ਇਕ ਧੁਨ ਚਲਦੀ ਰਹਿੰਦੀ ਹੈ ਕਿ ਮੈਂ ਇਥੇ ਰਹਿਣਾ ਨਹੀਂ, ਜਾਣਾ ਹੈ । ਮੇਰਾ ਟਿਕਾਣਾ ਹੋਰ ਹੈ ।

ਵਾਟ ਵਟਾਊ ਰਾਤ ਸਰਾਏ ਵਸਿਆ ॥
ਉਠ ਚਲਿਆ ਪ੍ਰਭਾਤ ਮਾਰਗ ਦਸਿਆ ॥

(ਭਾਈ ਗੁਰਦਾਸ ਜੀ)

ਐਸਾ ਬੰਦਾਂ ਜੀਵਨ ਦੇ ਸਾਥੀਆਂ ਨੂੰ ਹਰ ਤਰ੍ਹਾਂ ਖ਼ੁਸ਼ ਰੱਖੇਗਾ । ਉਸ ਨੂੰ ਗੁਰੂ ਨੇ ਐਸੀ ਮਤਿ ਦਿੱਤੀ ਹੈ, ਉਹ ਕੁਝ ਸਵਾਰੇਗਾ ।

ਗੁਰਮੁਖ ਸੁਘੜ ਸੁਜਾਣ ਗੁਰ ਸਮਝਾਇਆ ॥
ਮਿਹਮਾਣੀ ਮਿਹਮਾਣ ਮਜਲਸ ਆਇਆ ॥
ਖਾਵਾਲੇ ਸੋ ਖਾਣ ਪੀਐ ਪੀਆਇਆ ॥
ਕਰੇ ਨਾ ਗਰਬ ਗੁਮਾਨ ਹਸੈ ਹਸਾਇਆ ॥
ਪਾਹੁਨੜਾ ਪ੍ਰਵਾਨ ਕਾਜ ਸੁਹਾਇਆ ॥
ਮਜਲਸ ਕਰਿ ਹੈਰਾਨ ਉਠਿ ਸਿਧਾਇਆ ॥

(ਭਾਈ ਗੁਰਦਾਸ ਜੀ)

ਐਸੇ ਹਿਰਦੇ ਵਿਚ ਰੱਬ ਦਾ ਨਿਵਾਸ ਹੈ ।

ਜਿਸਨੇ ਮਾਇਆ ਤਿਆਗੀ ਨਹੀਂ, ਉਹ ਕਿਉਂ ਡਰੇ, ਉਸ ਨੇ ਮਾਇਆ ਜਿੱਤ ਲਈ ਹੈ । ਸਿਰ ਤੇ ਨਹੀਂ ਬੈਠੀ, ਚਰਨਾਂ ਵਿਚ ਸੇਵਾ ਕਰ ਰਹੀ ਹੈ । ਐਸੇ ਜੇਤੂ ਪੁਰਸ਼ ਦੇ ਹਿਰਦੇ ਵਿਚ ਪ੍ਰਮਾਤਮਾ ਨਿਵਾਸ ਰੱਖਦਾ ਹੈ । ਉਹ ਜੇਤੂਆਂ ਪਾਸ ਬੈਠਦਾ ਹੈ, ਹਾਰਿਆਂ ਜੁਆਰੀਆਂ ਪਾਸ ਨਹੀਂ ।

## ੧੯

**ਜਿਹ ਪ੍ਰਾਨੀ ਹਉਮੈ ਤਜੀ ਕਰਤਾ ਰਾਮੁ ਪਛਾਨਿ ॥**
**ਕਹੁ ਨਾਨਕ ਵਹੁ ਮੁਕਤਿ ਨਰੁ ਇਹ ਮਨ ਸਾਚੀ ਮਾਨੁ ॥੧੯॥**

**ਪਦ ਅਰਥ :** ਮੁਕਤ = ਬੰਦ ਖਲਾਸ। ਨਰ = ਮਨੁੱਖ।

**ਅਰਥ :** ਜਿਸ ਪ੍ਰਾਣੀ ਨੇ ਰਚਨਹਾਰ ਨਾਲ ਸਾਂਝ ਪਾ ਕੇ ਆਪਣੀ ਹਉਮੈ ਛੱਡ ਦਿੱਤੀ ਹੈ, ਨਾਨਕ ਕਹਿੰਦਾ ਹੈ, ਯਕੀਨਨ ਹੀ ਉਹ ਪ੍ਰਾਣੀ ਜਨਮ-ਮਰਨ ਤੋਂ ਮੁਕਤ ਹੈ।

**ਭਾਵ ਅਰਥ :** ਮਨੁੱਖ ਜਦੋਂ ਮਰਦਾ ਹੈ, ਤਾਂ ਧਨ ਛੱਡ ਜਾਂਦਾ ਹੈ, ਕੱਪੜੇ ਛੱਡ ਜਾਂਦਾ ਹੈ, ਸਰੀਰ ਵੀ ਇਥੇ ਹੀ ਛੱਡ ਜਾਂਦਾ ਹੈ, ਪਿਆਰੇ ਸੰਬੰਧੀ ਮਿੱਤਰ ਵੀ ਛੱਡ ਜਾਂਦਾ ਹੈ ਅਤੇ ਦੁਸ਼ਮਣ ਵੀ ਛੱਡ ਜਾਂਦਾ ਹੈ। ਸਰੀਰ ਦੀਆਂ ਜੀਵਨ ਸਾਥੀ ਬੀਮਾਰੀਆਂ, ਜੋ ਵੈਦਾਂ ਕੋਲੋਂ ਨਾ ਮੁੱਕੀਆਂ, ਉਹ ਵੀ ਇਥੇ ਹੀ ਛੱਡ ਜਾਂਦਾ ਹੈ, ਬਾਕੀ ਸਭ ਕੁਝ ਛੱਡ ਜਾਂਦਾ ਹੈ, ਪਰ ਮਨ ਦੀ ਇਕ ਬੀਮਾਰੀ ਨਾਲ ਲੈ ਜਾਂਦਾ ਹੈ, ਉਸ ਬੀਮਾਰੀ ਦੇ ਕੀਟਾਣੂ ਸ਼ਮਸ਼ਾਨ ਭੂਮੀ ਦੀ ਅੱਗ ਵਿਚ ਵੀ ਨਹੀਂ ਸੜਦੇ। ਉਹ ਬੀਮਾਰੀ ਕਈਆਂ ਜਨਮਾਂ ਤੋਂ ਨਾਲ ਹੀ ਆ ਰਹੀ ਹੈ। ਉਹ ਦੀਰਘ ਰੋਗ ਹੈ ਉਸ ਨੂੰ ਕਹਿੰਦੇ ਹਨ ਹਉਮੈ।

ਸਿੱਧਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਪੁੱਛਿਆ ਸੀ :

*ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ ॥*

ਸਤਿਗੁਰਾਂ ਦਾ ਉੱਤਰ ਸੀ :

*ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ ॥*

(ਰਾਮਕਲੀ ਸਿਧ ਗੋਸਟਿ, ਪੰਨਾ ੯੪੬)

ਇਸ ਪੰਗਤੀ ਵਿਚ ਇਕ ਗੱਲ ਸਪਸ਼ਟ ਹੋ ਗਈ ਹੈ ਕਿ ਹਉਮੈ ਦੁੱਖ ਹੈ, ਹਉਮੈ ਵਿਚ ਵਿਨਾਸ਼ ਹੈ, ਹਉਮੈ ਜੀਵਨ ਦਾ ਵਿਨਾਸ਼ ਕਰਦੀ ਹੈ। ਵਿਨਾਸ਼ ਕੀ

ਹੈ, ਹਉਮੈ ਦਾ ਵਿਨਾਸ਼ ਕਰਨ ਦਾ ਢੰਗ ਕੀ ਹੈ, ਹਉਮੈ ਮਾਲਕ ਬਣ ਬੈਠਦੀ ਹੈ, ਜੀਵ ਗ਼ੁਲਾਮ ਬਣ ਜਾਂਦਾ ਹੈ । ਇਹ ਨਾਮ ਵਲੋਂ ਮੂੰਹ ਮੋੜ ਕੇ ਹਉਮੈ ਦੇ ਚਰਨਾਂ ਤੇ ਸਿਰ ਰੱਖ ਦਿੰਦਾ ਹੈ । ਇਹੀ ਹੈ ਸਭ ਤੋਂ ਵੱਡਾ ਦੁੱਖ, ਇਹੀ ਹੈ ਮਨੁੱਖ ਦਾ ਸਭ ਤੋਂ ਵੱਡਾ ਸੰਤਾਪ। ਇਸ ਬੀਮਾਰੀ ਨੂੰ ਮਨੁੱਖ ਕਿਵੇਂ ਮੁਕਾਵੇ । ਇਹ ਇਸ ਦੇ ਆਪਣੇ ਵਸ ਦੀ ਗੱਲ ਨਹੀਂ, ਇਥੇ ਕੁ ਆ ਕੇ ਗੁਰੂ ਦੀ ਸਹਾਇਤਾ ਦੀ ਲੋੜ ਪੈਂਦੀ ਹੈ ।

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਗੁਰੂ ਆਰਸੀ ਹੈ, ਸ਼ੀਸ਼ਾ ਹੈ । ਸ਼ੀਸ਼ਾ ਦਿੰਦਾ ਕੁਝ ਨਹੀਂ ਸ਼ੀਸ਼ਾ ਤਾਂ ਵਿਖਾਉਂਦਾ ਹੈ । ਗੁਰੂ ਸਿੱਖ ਨੂੰ ਉਸ ਦੀ ਹਕੀਕਤ ਵਿਖਾ ਦਿੰਦਾ ਹੈ, ਗੁਰੂ ਸਿੱਖ ਨੂੰ ਇਕ ਖੋਜ ਵੱਲ ਪਾ ਦਿੰਦਾ ਹੈ, ਉਹ ਖੋਜ ਬੜੀ ਨਿਰਾਲੀ ਹੈ । ਉਹ ਖੋਜ ਕੀ ਹੈ ? ਕਿ ਤੂੰ ਇਹ ਨਾ ਖੋਜ ਰੱਬ ਕੀ ਹੈ, ਤੂੰ ਇਹ ਖੋਜ ਕਿ ਤੂੰ ਕੀ ਹੈਂ ? ਜਦੋਂ ਤੂੰ ਖੋਜੇਂਗਾ ਮੈਂ ਕੀ ਹਾਂ, ਤਾਂ ਇਹ ਖੋਜ ਤੈਨੂੰ ਪ੍ਰਮਾਤਮਾ ਤੱਕ ਪਹੁੰਚਾ ਦੇਵੇਗੀ । ਇਸ ਖੋਜ ਨਾਲ 'ਮੈਂ' ਦੀ ਅਸਾਰਤਾ ਨਜ਼ਰ ਆ ਜਾਵੇਗੀ।

ਰਾਜੇ ਸ਼ਿਵਨਾਭ ਨੂੰ ਸੰਗਲਾ ਦੀਪ ਵਿਚ ਗੁਰੂ ਨਾਨਕ ਦੇਵ ਜੀ ਨੇ ਇਸੇ ਖੋਜ ਵੱਲ ਪਾਇਆ ਸੀ । ਉਹ ਭੇਟ ਰੱਖਣ ਲੱਗਾ ਸੀ, ਗੁਰੂ ਸਾਹਿਬ ਕਹਿਣ ਲੱਗੇ ਕਿ ਉਹ ਭੇਟ ਮੇਰੇ ਸਾਹਮਣੇ ਰੱਖ ਜੋ ਤੇਰੀ ਆਪਣੀ ਹੋਵੇ । ਜੋ ਪਰਾਈ ਹੈ, ਕਿਤੋਂ ਆਈ ਕਲ੍ਹ ਨੂੰ ਕਿਸੇ ਹੋਰ ਪਾਸ ਚਲੀ ਜਾਏਗੀ, ਉਹ ਤੇਰੀ ਨਹੀਂ । ਪਰਾਇਆ ਮਾਲ ਲੈ ਕੇ ਮੈਂ ਕਿਸੇ ਦਾ ਚੋਰ ਨਹੀਂ ਬਣਨਾ । ਤੂੰ ਮੈਨੂੰ ਉਹ ਭੇਟ ਦੇ ਜੋ ਤੇਰੀ ਆਪਣੀ ਹੋਵੇ ।

ਸ਼ਿਵਨਾਭ ਦੀ ਸੁਰਤ ਖੋਜ ਵਾਸਤੇ ਚੱਲ ਪਈ, ਜਿਵੇਂ ਕੋਈ ਮਰਜੀਵੜਾ ਸਾਗਰ ਵਿਚ ਗੋਤਾ ਲਾਉਂਦਾ ਹੈ । ਸੁਰਤਿ ਨੇ ਸਿਮਰਤੀ ਵਿਚ ਗੋਤੇ ਲਾਉਣੇ ਸ਼ੁਰੂ ਕਰ ਦਿੱਤੇ। ਇਕ-ਇਕ ਚੀਜ਼ ਨੂੰ ਵੇਖੀ ਗਿਆ, ਧਨ ਤੋਂ ਸ਼ੁਰੂ ਹੋਇਆ ਮਨ ਤੱਕ ਪੁੱਜਾ, ਕੁਝ ਵੀ ਆਪਣਾ ਨਹੀਂ । ਕਹਿਣ ਲੱਗਾ, ਸਾਹਿਬ ਜੀ ਮੇਰਾ ਕੁਝ ਵੀ ਨਹੀਂ । ਗੁਰੂ ਸਾਹਿਬ ਨੇ ਕਿਹਾ, ਬਾਹਰ ਦੀ ਖੋਜ ਸਮਾਪਤ ਹੋਈ, ਹੁਣ ਚੱਲ ਅੰਦਰ ਖੋਜ । ਪੰਜਾਂ ਕੋਸ਼ਾਂ ਤੋਂ ਪਾਰ, ਤਿੰਨਾਂ ਅਵਸਥਾ ਤੋਂ ਪਾਰ, ਵੇਖ ਉਸ ਸਾਖੀ ਨੂੰ ਜੋ ਤੂੰ ਹੈਂ, ਇਹ ਮੈਂ-ਮੈਂ ਤੇਰੀ ਨਹੀਂ । ਖੋਜਣ ਆਪਣਾ ਆਪਾ ਨਿਕਲਿਆ ਸੀ, ਪੁੱਜ ਗਿਆ ਪ੍ਰਮਾਤਮਾ ਤੱਕ ।

ਇਥੇ ਪਹੁੰਚ ਕੇ ਬੂੰਦ ਸਾਗਰ ਵਿਚ ਲੀਨ ਹੋ ਜਾਂਦੀ ਹੈ। ਮੇਰਾ ਮੇਰਾ ਦੀ ਬਜਾਏ ਤੇਰਾ ਤੇਰਾ ਦੀ ਆਵਾਜ਼ ਆਉਣ ਲੱਗ ਪੈਂਦੀ ਹੈ । ਮੈਂ ਮੈਂ ਵਾਲੀ ਹੋਸ਼ ਇਥੇ ਨਹੀਂ ਰਹਿੰਦੀ ।

ਸਾਅਦੀ ਲਿਖਦੇ ਹਨ ਕਿ ਇਕ ਫ਼ਕੀਰ ਮਰਾਕਬੇ (ਸਮਾਧੀ) ਵਿਚ ਗਿਆ, ਜਦੋਂ ਵਾਪਸ ਉੱਠਿਆ ਤਾਂ ਮਿੱਤਰਾਂ ਨੇ ਪੁੱਛਿਆ ਕਿ ਖ਼ੁਦਾ ਦੇ ਬਾਗ਼ ਵਿਚ ਗਿਆ ਸੈਂ, ਸਾਡੇ ਲਈ ਕਿਹੜਾ ਫਲ ਲੈ ਕੇ ਆਇਆ ਹੈਂ । ਕਹਿਣ ਲੱਗਾ, ਫਲ ਫੁੱਲ ਤਾਂ ਬਹੁਤ ਸਨ, ਪਰ ਉਨ੍ਹਾਂ ਫੁੱਲਾਂ ਦੀ ਸੁਗੰਧੀ ਐਸੀ ਸੀ ਕਿ ਮੈਂ ਉਥੇ ਪੁਜਦਿਆਂ ਹੀ ਆਪਣੀ ਹੋਸ਼ ਗਵਾ ਬੈਠਾ । ਮੈਨੂੰ ਪਿੱਛਾ ਭੁੱਲ ਹੀ ਗਿਆ ਕਿ ਤੁਸੀਂ ਵੀ ਹੋ। ਹੁਣ ਫ਼ਕੀਰ ਨੇ ਸਾਥੀਆਂ ਨੂੰ ਇਹੀ ਕਿਹਾ ਹੈ, ਜਿਥੇ ਮੈਂ ਪੁੱਜਾ ਹਾਂ, ਤੁਸੀਂ ਵੀ ਪੁੱਜੋ । ਮੈਂ ਲਿਆ ਕੇ ਤੁਹਾਨੂੰ ਕੁਝ ਨਹੀਂ ਦੇ ਸਕਦਾ, ਕਹਾਂ ਕੀ–

*ਕਹਿਬੇ ਕਉ ਸੋਭਾ ਨਹੀਂ ਦੇਖਾ ਹੀ ਪਰਵਾਨੁ ।*

(ਸਲੋਕ ਕਬੀਰ ਜੀ, ਸਲੋਕ ਨੰ: ੧੨੧)

ਉਥੇ ਦੇਸ਼ ਪ੍ਰਛੇਦ ਨ੍ਹੀਂ, ਵਸਤੂ ਪ੍ਰਛੇਦ ਨਹੀਂ, ਕਾਲ ਪ੍ਰਛੇਦ ਨਹੀਂ ।

ਖੋਜ ਦਾ ਮੂੰਹ ਜਦੋਂ ਅੰਦਰ ਵੱਲ ਹੁੰਦਾ ਹੈ ਤਾਂ ਮੈਂ ਮੁੱਕਣੀ ਸ਼ੁਰੂ ਹੋ ਜਾਂਦੀ ਹੈ । ਕਿਰਤ ਤੋਂ ਉੱਚਾ ਉਠ ਕੇ ਮਨੁੱਖ ਕਰਤੇ ਨਾਲ ਸਾਂਝ ਪਾ ਲੈਂਦਾ ਹੈ, ਕਰਤੇ ਨਾਲ ਪਛਾਣ ਹੋ ਜਾਂਦੀ ਹੈ । ਕਰਤੇ ਨਾਲ ਪਛਾਣ ਹੋ ਜਾਣ ਨਾਲ ਹੀ ਜੀਵ ਮੁਕਤ ਹੋ ਜਾਂਦਾ ਹੈ । ਸਭ ਤੋਂ ਵੱਡਾ ਬੰਧਨ ਹੀ ਇਹ ਹੈ ਕਿ ਕਰਤੇ ਨਾਲ ਪਛਾਣ ਨਹੀਂ, ਕਿਰਤ ਨਾਲ ਪਛਾਣ ਹੈ ।

ਮਨ ਵਿਚ ਹਮੇਸ਼ਾ ਹੀ ਇਕ ਭਰਮ ਬਣਿਆ ਰਹਿੰਦਾ ਹੈ ਕਿ ਕਿਰਤ ਸੱਤ ਹੈ, ਕਿ ਕਰਤਾ ਸੱਤ ਹੈ । ਜੋ ਦਿਸਦਾ ਹੈ ਇਹ ਸੱਤ ਹੈ, ਕਿ ਜੋ ਨਹੀਂ ਦਿਸਦਾ ਉਹ ਸੱਤ ਹੈ । ਇਹ ਸ਼ੱਕ ਹੀ ਮੈਂ ਦੀ, ਹਉਮੈ ਦੀ ਜੜ੍ਹ ਹੈ । ਕਿਰਤ ਨਾਲ ਸਾਂਝ ਪਾ ਕੇ ਇਹ ਆਪ ਕਰਤਾ ਬਣ ਬੈਠਦਾ ਹੈ, ਹਉਮੈ ਦੀ ਬੀਮਾਰੀ ਵੱਧ ਜਾਂਦੀ ਹੈ ।

ਕਬੀਰ ਜੀ ਕਹਿੰਦੇ ਹਨ :

*ਚਚਾ ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥*
*ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥ ਤਜਿ ਚਿਤਰੈ ਚਿਤੁ ਰਾਖਿ ਚਿਤੇਰਾ ॥*

(ਗਉੜੀ ਕਬੀਰ ਜੀ, ਪੰਨਾ ੩੪੦)

ਚਿਤ੍ਰ ਨਾਲ ਸਾਂਝ ਪਾਉਣੀ ਹੈ ਤਾਂ ਅੱਖਾਂ ਬਾਹਰ ਨੂੰ ਖੋਲ੍ਹ, ਚਿਤੇਰੇ ਨਾਲ ਸਾਂਝ ਪਾਉਣੀ ਹੈ ਤਾਂ ਅੱਖਾਂ ਅੰਦਰ ਨੂੰ ਖੋਲ੍ਹ, ਬਾਹਰੋਂ ਬੰਦ ਕਰ ।

*ਜ਼ਾਹਰ ਕੀ ਆਂਖ ਸੇ ਨਾ ਤਮਾਸ਼ਾ ਕਰੇ ਕੋਈ ।*
*ਹੋ ਦੇਖਨਾ ਤੋ ਦੀਦਾ ਏ ਦਿਲ ਵਾ ਕਰੇ ਕੋਈ ।*

*ਜੋ ਦੀਦ ਕੀ ਹੋ ਸ਼ੌਂਕ ਤੋ ਆਂਖੇਂ ਕੋ ਬੰਦ ਕਰ,*
*ਹੈ ਦੇਖਨਾ ਯਹੀ ਕਿ ਨਾ ਦੇਖਾ ਕਰੇ ਕੋਈ ।*

ਇਕਬਾਲ

*ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥*

(ਸਲੋਕ ਡਖਣੇ ਮਾਰੂ, ਪੰਨਾ ੧੧੦੦)

ਜਦੋਂ ਕਰਤੇ ਨਾਲ ਸਾਂਝ ਬਣ ਜਾਵੇ, ਫਿਰ ਕਿਰਤ ਵਿਚੋਂ ਵੀ ਉਹੀ ਨਜ਼ਰ ਆਉਂਦਾ ਹੈ । ਕਰਤੇ ਨਾਲ ਪਛਾਣ ਬਣ ਗਈ, ਕਿਰਤ ਤੇ ਕਰਤਾ ਇਕ ਹੋ ਗਏ, ਜੀਵ ਮੁਕਤ ਹੋ ਗਿਆ ।

## ੨੦

**ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ ॥**
**ਨਿਸਿ ਦਿਨਿ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥੨੦॥**

***ਪਦ ਅਰਥ*** : **ਭੈ ਨਾਸਨ** = ਸਾਰੇ ਡਰ ਦੂਰ ਕਰਨ ਵਾਲਾ । **ਦੁਰਮਤਿ** = ਖੋਟੀ ਮਤਿ । **ਹਰਨ** = ਦੂਰ ਕਰਨਾ । **ਨਿਸਿ ਦਿਨ** = ਦਿਨ ਰਾਤ ।

***ਅਰਥ*** : ਕਲੇਸ਼ਾਂ ਭਰੇ ਸਮੇਂ ਵਿਚ ਸਾਰੇ ਭੈ ਦੂਰ ਕਰਨ ਵਾਲਾ ਅਤੇ ਬੁਰੀ ਮਤਿ ਦੂਰ ਕਰਨ ਵਾਲਾ ਪ੍ਰਮਾਤਮਾ ਦਾ ਨਾਮ ਹੀ ਹੈ । ਹੇ ਨਾਨਕ, ਜਿਹੜਾ ਮਨੁੱਖ ਰਾਤ-ਦਿਨ ਪ੍ਰਮਾਤਮਾ ਨੂੰ ਸਿਮਰਦਾ ਹੈ, ਉਸ ਦੇ ਸਾਰੇ ਕੰਮ ਸੰਪੂਰਨ ਹੋ ਜਾਂਦੇ ਹਨ ।

***ਭਾਵ ਅਰਥ*** : ਦੁਰਮਤਿ ਅਤੇ ਭੈ ਦਾ ਆਪਸ ਵਿਚ ਬਹੁਤ ਗੂੜ੍ਹਾ ਸੰਬੰਧ ਹੈ, ਜਿਵੇਂ ਕਿ ਮਾਂ ਅਤੇ ਪੁੱਤਰ ਦਾ ਸੰਬੰਧ ਹੈ । ਦੁਰਮਤਿ ਭੈ ਨੂੰ ਜਨਮ ਦਿੰਦੀ ਹੈ, ਭੈ ਦੁਰਮਤਿ ਦਾ ਪੁੱਤਰ ਹੈ । ਜਿਥੇ ਦੁਰਮਤਿ ਹੈ, ਉਥੇ ਪਰਦਾ ਹੈ, ਚੋਰੀ ਹੈ, ਧੋਖਾ ਹੈ, ਈਰਖਾ ਹੈ, ਨਫ਼ਰਤ ਹੈ, ਫ਼ਰੇਬ ਹੈ, ਨਿਰਦੈਤਾ ਹੈ, ਦੂਸਰੇ ਦੇ ਵਿਨਾਸ਼ ਦੀ ਭਾਵਨਾ ਹੈ। ਫਿਰ ਜੇ ਮਨੁੱਖ ਸੱਪ ਨੂੰ ਮਾਰਨਾ ਚਾਹੁੰਦਾ ਹੈ ਤਾਂ ਸੱਪ ਤੋਂ ਡਰਦਾ ਵੀ ਹੈ । ਅਸਲ ਵਿਚ ਇਹ ਮਾਰਨਾ ਹੀ ਉਨ੍ਹਾਂ ਨੂੰ ਚਾਹੁੰਦਾ ਹੈ, ਜਿਨ੍ਹਾਂ ਤੋਂ ਇਹ ਡਰਦਾ ਹੈ ।

ਇਸ ਕੋਲ ਕੁਝ ਐਸਾ ਹੈ ਜੋ ਖੋਹਿਆ ਜਾ ਸਕਦਾ ਹੈ, ਗਵਾਚ ਸਕਦਾ ਹੈ, ਗਲ ਸਕਦਾ ਹੈ, ਸੜ ਸਕਦਾ ਹੈ । ਕੋਈ ਨਾ ਵੀ ਛੇੜੇ ਤਾਂ ਆਪਣੇ ਆਪ ਹੀ ਨਾਸ਼ ਹੋ ਸਕਦਾ ਹੈ । ਇਸ ਵਿਨਾਸ਼ ਕਰਕੇ ਹੀ ਡਰ ਹੈ ਜੋ ਕਦੀ ਨਾਸ਼ ਨਹੀਂ ਹੁੰਦਾ, ਉਸ ਨਾਲ ਦੁਰਮਤਿ ਨੇ ਨਾਤਾ ਬਣਨ ਨਹੀਂ ਦਿੱਤਾ । ਸਾਰਾ ਡਰ ਦਾ ਸਾਮਾਨ ਦੁਰਮਤਿ ਨੇ ਇਸ ਦੇ ਕੋਲ ਇਕੱਠਾ ਕਰ ਦਿੱਤਾ ਹੈ ।

ਜਦੋਂ ਗੁਰਮਤਿ ਮਿਲ ਜਾਏ, ਨਾਮ ਦੀ ਪ੍ਰਾਪਤੀ ਹੋ ਜਾਏ, ਫਿਰ ਨਾ ਦੁਰਮਤਿ ਰਹਿੰਦੀ ਹੈ, ਨਾ ਹੀ ਭੈ ਰਹਿੰਦਾ ਹੈ । ਉਸ ਵੇਲੇ ਤਾਂ ਨਾਮ ਦੀ ਬਰਕਤ ਨਾਲ ਡਰ ਨੂੰ ਵੀ ਡਰ ਪੈ ਜਾਂਦਾ ਹੈ ।

*ਭੈ ਕਉ ਭਉ ਪੜਿਆ ਸਿਮਰਤ ਹਰਿ ਨਾਮ ॥*

(ਭੈਰਉ ਮਹਲਾ ੫, ਪੰਨਾ ੧੧੫੧)

ਜਦੋਂ ਨਾਮ ਦੀ ਰੌਸ਼ਨੀ ਵਿਚ ਮਨੁੱਖ ਵੇਖਦਾ ਹੈ ਕਿ ਜੋ ਗਵਾਚ ਸਕਦਾ ਹੈ ਉਹ ਤਾਂ ਗਵਾਚਾ ਹੀ ਹੋਇਆ ਹੈ । ਧਨ ਅਨੇਕਾਂ ਬੰਦਿਆਂ ਪਾਸ ਆਇਆ ਤੇ ਗਿਆ, ਇਹ ਤਾਂ ਥਿਰ ਨਹੀਂ । ਸਬੰਧੀ ਆਏ ਤੇ ਗਏ, ਇਹ ਵੀ ਥਿਰ ਨਹੀਂ ।

*ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂੰ ਜਣਿਓਹਿ ॥*
*ਤੈ ਪਾਸਹੁ ਓਇ ਲਦਿ ਗਏ ਤੂੰ ਅਜੇ ਨ ਪਤੀਣੋਹਿ ॥*

(ਸਲੋਕ ਫ਼ਰੀਦ ਜੀ, ਸਲੋਕ ਨੰ: ੧੩)

ਆਪਣਾ ਸਰੀਰ ਵੀ ਖਿਨ-ਖਿਨ ਵਿਚ ਬਦਲ ਰਿਹਾ ਹੈ । ਗੁਰਮੁਖ ਦੀ ਇਹ ਧਾਰਨਾ ਹੈ ਕਿ ਮੁਬਾਰਕ ਹੈ ਇਹ ਚਲਦਾ ਪ੍ਰਵਾਹ, ਮੈਂ ਇਸ ਨੂੰ ਕਰਤੇ ਦੀ ਰਜ਼ਾ ਵਿਚ ਚਲਦਾ ਹੀ ਪ੍ਰਵਾਨ ਕਰਾਂ, ਰੋਕਣ ਵਾਸਤੇ ਜ਼ਿੱਦ ਨਾ ਕਰਾਂ ।

ਪਰ ਕੁਝ ਟਿਕਾਅ ਵੀ ਹੈ, ਜਿਸ ਦੇ ਆਸਰੇ ਇਹ ਸਾਰੀ ਬਰਕਤ ਹੈ, ਸਾਰੀ ਦੌੜ-ਭੱਜ ਹੈ । ਸਾਡੇ ਹੱਥ ਤਾਂ ਹੀ ਹਿਲਦੇ ਹਨ, ਅੰਦਰ ਕਿਸੇ ਸ਼ਕਤੀ ਦਾ ਟਿਕਾਅ ਹੈ । ਜਿਸ ਦਿਨ ਬਿਨਾਂ ਹਿਲਾਇਆਂ ਹੀ ਹੱਥ ਹਿੱਲਣ ਲੱਗੇ ਉਸ ਦਿਨ ਬੁਰਕੀ ਮੂੰਹ ਵਿਚ ਪਾਵਾਂਗੇ ਤੇ ਉਹ ਡਿਗੇਗੀ ਪੈਰਾਂ ਵਿਚ । ਹਰ ਅੰਗ ਹਰਕਤ ਤਾਂ ਹੀ ਕਰ ਰਿਹਾ ਹੈ ਕਿ ਉਸ ਦਾਤੇ ਦੀ ਬਰਕਤ ਅੰਦਰ ਟਿਕੀ ਹੈ, ਜਿਸ ਦਿਨ ਅੰਦਰਲਾ ਟਿਕਾ ਹਿਲ ਜਾਂਦਾ ਹੈ, ਬਾਹਰਲੀ ਹਰਕਤ ਵੀ ਬੇਅਰਥ ਹੋ ਜਾਂਦੀ ਹੈ ।

ਜਦੋਂ ਉਸ ਅੰਦਰ ਦੇ ਟਿਕਾਅ ਨਾਲ ਸਾਂਝ ਬਣ ਜਾਂਦੀ ਹੈ, ਫਿਰ ਮਨਮਤ ਦੀ ਹਲਚਲ ਅੰਦਰੋਂ ਮੁਕ ਜਾਂਦੀ ਹੈ ਅਤੇ ਬਾਹਰੋਂ ਭੈ ਖਤਮ ਹੋ ਜਾਂਦਾ ਹੈ । ਜਿੰਨਾ ਅੰਦਰ ਟਿਕਾਅ ਬਣਦਾ ਹੈ, ਉਨੇ ਹੀ ਬਾਹਰੋਂ ਨਿੱਗਰ ਤੇ ਸਵੱਛ ਕਰਮ ਹੁੰਦੇ ਹਨ । ਜਿੰਨਾ ਬੰਦਾ ਅੰਦਰੋਂ ਹਿਲਿਆ ਹੁੰਦਾ ਹੈ, ਉਨੇ ਹੀ ਬਾਹਰੋਂ ਜਰਜਰੇ ਅਤੇ ਨਿਕੰਮੇ ਕੰਮ ਕਰਦਾ ਹੈ । ਉਸ ਦੇ ਕੰਮ ਡਾਵਾਂ ਡੋਲ ਹੁੰਦੇ ਹਨ । ਅੰਦਰੋਂ ਅਡੋਲ ਹੋਣ ਲਈ ਨਾਮ ਦੀ ਟੇਕ ਚਾਹੀਦੀ ਹੈ । ਜਿਵੇਂ ਕਿਸੇ ਬੰਦੇ ਨੂੰ ਟੇਕ ਹੈ ਕਿ ਮੁੱਖ ਮੰਤਰੀ ਮੇਰਾ ਰਿਸ਼ਤੇਦਾਰ ਹੈ, ਪ੍ਰਧਾਨ ਮੰਤਰੀ ਮੇਰੀ ਗੱਲ ਨਹੀਂ ਮੋੜਦਾ। ਇਸੇ ਤਰ੍ਹਾਂ ਸੰਤ ਜਨਾਂ ਨੂੰ ਇਕ ਟੇਕ ਹੈ ਕਿ ਪ੍ਰਮਾਤਮਾ ਸਾਡਾ ਰਿਸ਼ਤੇਦਾਰ ਹੈ, ਉਸ ਨਾਲ ਤਾਂ ਬਹੁਤ ਨਾਤੇ ਹਨ–ਭਗਤ ਜਨਾਂ ਹਰਿ ਮਾਂ ਪਿਉ ਬੇਟਾ । ਫਿਰ ਉਹ ਪ੍ਰਮਾਤਮਾ ਭਗਤਾਂ ਦੀ ਮੋੜਦਾ ਵੀ ਨਹੀਂ ।

*ਦਾਸ ਕੀ ਲਾਜ ਰਖੈ ਮਿਹਰਵਾਨੁ ॥ ਗੁਰੁ ਨਾਨਕ ਬੋਲੈ ਦਰਗਹ ਪਰਵਾਨੁ ॥*

(ਬਿਲਾਵਲ ਮਹਲਾ ੫, ਪੰਨਾ ੮੨੧)

ਇਹ ਨਾਮ ਦੀ ਟੇਕ ਹੈ, ਨਾਮ ਦਾ ਸਾਥ ਹੈ । ਦੁਨੀਆਦਾਰ ਫਿਰ ਵੀ ਸ਼ੱਕ ਵਿਚ ਰਹਿੰਦਾ ਹੈ ਕਿ ਭਰੋਸਾ ਤੇ ਹੈ ਪਰ ਪਤਾ ਨਹੀਂ ਕਿਤੇ ਜਵਾਬ ਹੀ ਨਾ ਦੇ ਦੇਵੇ, ਕਿਤੇ ਉਦੋਂ ਤੱਕ ਰਹੇ ਹੀ ਨਾ, ਸਵਾਸਾਂ ਦਾ ਕੀ ਭਰੋਸਾ ਹੈ ।

ਪਰ ਰੱਬ ਦੇ ਬੰਦੇ ਨੂੰ ਇਕ ਟੇਕ ਹੈ ਕਿ–

*ਨਾ ਓਹੁ ਮਰਤਾ ਨਾ ਹਮ ਡਰਿਆ ॥ ਨਾ ਓਹੁ ਬਿਨਸੈ ਨਾ ਹਮ ਕੜਿਆ ॥*

(ਆਸਾ ਮਹਲਾ ੫, ਪੰਨਾ ੩੯੧)

*ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥*

(ਗਉੜੀ ਮਹਲਾ ੫, ਪੰਨਾ ੨੦੬)

ਗੁਰਮੁਖ ਸਮਝਦਾ ਹੈ ਕਿ ਮਨਮੁਖ ਤਾਂ ਹੀ ਡਰਦਾ ਹੈ, ਇਸ ਨੇ ਨਿਰਭਉ ਦਾ ਸਾਥ ਨਹੀਂ ਲਿਆ । ਜਦੋਂ ਅਸੀਂ ਸੰਸਾਰ ਨੂੰ ਨਾਲ ਲੈ ਕੇ ਚਲਦੇ ਹਾਂ ਤਾਂ ਡਰ ਬਣਿਆ ਰਹਿੰਦਾ ਹੈ । ਸੰਸਾਰ ਮਿਥਿਆ ਹੈ, ਮਿਥਿਆ ਹੋਣਾ ਹੀ ਬੜਾ ਵੱਡਾ ਡਰ ਹੈ । ਪਰ ਜਦੋਂ ਪ੍ਰਮਾਤਮਾ ਨੂੰ ਨਾਲ ਲੈ ਕੇ ਚਲਦੇ ਹਾਂ, ਫਿਰ ਸਾਰੇ ਡਰ ਮੁਕਦੇ ਹਨ । ਪਰਮਾਤਮਾ ਦਾ ਸਾਥ ਮਿਲੇਗਾ ਤਾਂ ਹੀ ਡਰ ਮੁਕੇਗਾ ।

ਗੁਰਮਤਿ ਨਾਲ ਦੁਰਮਤਿ ਦਾ ਨਾਸ ਹੋਵੇਗਾ । ਗੁਰਮਤਿ ਨੇ ਆਪ ਮੁਹਾਰੇ ਮਨ ਦਾ ਮੂੰਹ ਪ੍ਰਮਾਤਮਾ ਵੱਲ ਕਰ ਦੇਣਾ ਹੈ । ਦੁਰਮਤਿ ਦੇ ਆਸਰੇ ਸੁਰੱਖਿਆ ਲਈ ਇਹ ਦਸ ਮਿੱਤਰ ਬਣਾਉਂਦਾ ਸੀ, ਸੌ ਦੁਸ਼ਮਣ ਬਣ ਜਾਂਦਾ ਸੀ । ਪਰ ਗੁਰਮਤਿ ਦੇ ਆਸਰੇ ਇਕ ਨੂੰ ਸੱਜਣ ਬਣਾਇਆਂ ਸਾਰਾ ਜਗਤ ਸੱਜਣ ਬਣਦਾ ਹੈ–

*ਇਕ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦ ॥*

(ਰਾਮਕਲੀ ਦੀ ਵਾਰ, ਪੰਨਾ ੯੫੭)

*ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ ਸਾਬਾਸਿ ॥*

(ਗਉੜੀ ਕੀ ਵਾਰ, ਪੰਨਾ ੩੦੫)

ਇਹ ਗੱਲ ਸਮਝਣ ਵਾਲੀ ਹੈ ਕਿ ਸੰਸਾਰ ਹੀ ਡਰਦਾ ਹੈ, ਸੰਸਾਰ ਹੀ ਡਰਾਉਂਦਾ ਹੈ । ਜਦੋਂ ਤੱਕ ਡਰਨ ਡਰਾਉਣ ਵਾਲੀ ਗੱਲ ਹੈ, ਬੰਦਾ ਸੰਸਾਰੀ ਹੈ। ਪ੍ਰਮਾਤਮਾ ਨਾ ਡਰਦਾ ਹੈ, ਨਾ ਡਰਾਉਂਦਾ ਹੈ ।

ਹਰੀ ਦਾ ਨਾਮ ਹੀ ਦੁਰਮਤਿ ਤੇ ਭੈ ਦਾ ਨਾਸ ਕਰਦਾ ਹੈ । ਜਿਹੜੇ ਦਿਨ ਰਾਤ ਸਿਮਰਦੇ ਹਨ ਉਨ੍ਹਾਂ ਦੇ ਸਾਰੇ ਕੰਮ ਸਫਲ ਹੁੰਦੇ ਹਨ, ਅਸਲ ਕੰਮ ਹੈ ਹੀ ਇਹ ਕਿ ਦੁਰਮਤਿ ਮੁੱਕੇ. ਭੈ ਮੁਕੇਗਾ ਨਾਮ ਨਾਲ, ਗੁਰਮਤਿ ਨਾਲ ।



੨੧

**ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮੁ ॥**
**ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ ॥੨੧॥**

**ਪਦ ਅਰਥ** : **ਜਿਹਬਾ** = ਜੀਭ । **ਕਰਨ** = ਕੰਨ । **ਧਾਮ** = ਘਰ ।

**ਅਰਥ** : ਨਾਨਕ ਕਹਿੰਦਾ ਹੈ, ਹੇ ਮਨ ! ਸੁਣ ! ਜੀਭ ਨਾਲ ਵਾਹਿਗੁਰੂ ਦੇ ਗੁਣ ਗਾਓ, ਕੰਨਾਂ ਨਾਲ ਹਰਿ ਨਾਮ ਸੁਣੋ । ਇੰਝ ਕਰਨ ਨਾਲ ਤੂੰ ਜਮਪੁਰੀ ਵਿਚ ਨਹੀਂ ਜਾਏਂਗਾ ।

**ਭਾਵ ਅਰਥ** : ਮਨੁੱਖਾ ਸਰੀਰ ਵਿਚ ਪੰਜ ਕਰਮ ਇੰਦਰੇ ਹਨ ਅਤੇ ਪੰਜ ਹੀ ਗਿਆਨ ਇੰਦਰੇ, ਇਨ੍ਹਾਂ ਵਿਚੋਂ ਰਸਨਾ ਅਤੇ ਕੰਨਾਂ ਦੀ ਬਹੁਤ ਵੱਡੀ ਮਹਾਨਤਾ ਹੈ । ਮਨੁੱਖੀ ਗਿਆਨ ਦਾ ਅਧਾਰ ਸਭ ਤੋਂ ਜ਼ਿਆਦਾ ਇਹ ਇੰਦਰੇ ਹਨ । ਮਨੁੱਖ ਕੁਝ ਸੁਣਦਾ ਹੈ, ਫਿਰ ਬੋਲਦਾ ਹੈ, ਫਿਰ ਅਗੋਂ ਕੋਈ ਸੁਣਦਾ ਹੈ, ਸਿਖਦਾ ਹੈ, ਫਿਰ ਬੋਲਦਾ ਹੈ, ਇਸ ਤਰ੍ਹਾਂ ਇਹ ਸਿੱਖਿਆ ਦਾ ਸਿਲਸਿਲਾ ਚਲਦਾ ਹੈ ।

ਇਕ ਸ਼ਬਦ ਹੈ ਮਾਤਰੀ ਭਾਸ਼ਾ, ਉਹ ਭਾਸ਼ਾ ਜੋ ਮਾਂ ਨੇ ਸਿਖਾਈ । ਬੱਚਾ ਵੀ ਕਿਸੇ ਸਕੂਲ ਨਹੀਂ ਗਿਆ, ਵਿਚਾਰੀ ਮਾਂ ਨੇ ਵੀ ਸਕੂਲ ਦਾ ਮੂੰਹ ਨਹੀਂ ਵੇਖਿਆ, ਪਰ ਬੱਚਾ ਵੀ ਬੋਲ ਰਿਹਾ ਹੈ, ਮਾਂ ਵੀ ਬੋਲ ਰਹੀ ਹੈ । ਜਿੰਨੇ ਕੁ ਸ਼ਬਦ ਮਾਂ ਨੂੰ ਆਉਂਦੇ ਸਨ, ਉਹ ਬੱਚੇ ਨੇ ਸੁਣ ਕੇ ਸਿੱਖ ਲਏ ।

ਅਸੀਂ ਆਮ ਕਰਕੇ ਕਹਿੰਦੇ ਹਾਂ ਕਿ ਜਿਹੜਾ ਗੂੰਗਾ ਹੋਵੇਗਾ ਉਹ ਬੋਲਾ ਜ਼ਰੂਰ ਹੋਵੇਗਾ, ਪਰ ਰੂਮ ਦੇ ਕਥਨ ਅਨੁਸਾਰ ਜਿਹੜਾ ਜਮਾਂਦਰੂ ਬੋਲਾ ਹੋਵੇਗਾ ਉਹ ਗੂੰਗਾ ਜ਼ਰੂਰ ਹੋਵੇਗਾ । ਉਸ ਨੇ ਜੇ ਸੁਣਿਆ ਹੀ ਕੁਝ ਨਹੀਂ ਤਾਂ ਉਹ ਬੋਲੇਗਾ ਕੀ, ਉਹ ਨਹੀਂ ਬੋਲ ਸਕੇਗਾ ।

ਇਹ ਜੋ ਕੰਨ ਪ੍ਰਮਾਤਮਾ ਨੇ ਦਿੱਤੇ ਹਨ, ਇਹ ਰੱਬੀ ਦਾਤ ਲਈ ਉਸ ਨੇ ਦੋ ਕਟੋਰੇ ਦਿੱਤੇ ਹਨ ਅਤੇ ਜ਼ੁਬਾਨ ਅਗੋਂ ਦਾਤ ਵਰਤਾਉਣ ਲਈ ਉਸ ਨੇ ਕੜਛੀ ਦਿੱਤੀ ਹੈ, ਹੇ ਬੰਦੇ ! ਤੂੰ ਸ਼ੁਭ ਵਿਚਾਰਾਂ ਨੂੰ ਪਹਿਲਾਂ ਇਨ੍ਹਾਂ ਕਟੋਰਿਆਂ ਰਾਹੀਂ ਹਿਰਦੇ ਵਿਚ ਪਾ, ਫਿਰ ਜ਼ੁਬਾਨ ਰਾਹੀਂ ਬਾਹਰ ਵਰਤਾ । ਪਹਿਲਾਂ ਰੱਬੀ ਬਾਣੀ ਕੰਨਾਂ ਨਾਲ ਸੁਣ, ਫਿਰ ਰਸਨਾ ਨਾਲ ਸੁਣਾ ।

ਪਰ ਮਨੁੱਖ ਦੀ ਹਾਲਤ ਉਸ ਪਾਗਲ ਭਿਖਾਰੀ ਵਰਗੀ ਹੈ ਜੋ ਆਪਣੇ ਕਾਸੇ ਵਿਚ ਜੋ ਮਿਲਿਆ ਹੈ, ਪਾਈ ਜਾ ਰਿਹਾ ਹੈ, ਕਿਸੇ ਦੁੱਧ ਦਿੱਤਾ ਤਾਂ, ਕਿਸੇ ਕਾਂਜੀ ਦਿੱਤੀ ਤਾਂ, ਕਿਸੇ ਸੁਗੰਧੀ ਦਿੱਤੀ ਤਾਂ, ਕਿਸੇ ਦੁਰਗੰਧੀ ਦਿੱਤੀ ਤਾਂ। ਉਸ ਦੁੱਧ ਦਾ ਕੀ ਰਿਹਾ ਹੋਵੇਗਾ, ਉਸ ਸੁਗੰਧੀ ਦਾ ਕੀ ਰਿਹਾ ਹੋਵੇਗਾ। ਅਸੀਂ ਕੰਨਾਂ ਰਾਹੀਂ ਇਸ ਹਿਰਦੇ ਕਾਸੇ ਵਿਚ ਬਾਣੀ ਵੀ ਪਾਈ, ਨਿੰਦਾ ਵੀ, ਅੰਮ੍ਰਿਤ ਅਤੇ ਜ਼ਹਿਰ ਵੀ। ਕਾਂਜੀ ਦੀ ਇਕ ਬੂੰਦ ਹੀ ਬਹੁਤ ਹੈ, ਦੁੱਧ ਫੱਟ ਜਾਏਗਾ, ਪਰ ਸਾਡਾ ਤਾਂ ਦੁੱਧ ਘੱਟ ਤੇ ਕਾਂਜੀ ਜ਼ਿਆਦਾ ਹੈ।

ਸਤਿਗੁਰੂ ਇਸੇ ਵਾਸਤੇ ਸਾਨੂੰ ਉਪਦੇਸ਼ ਦਿੰਦੇ ਹਨ ਕਿ :

ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥

(ਸੂਹੀ ਮਹਲਾ ੧, ਪੰਨਾ ੭੨੮)

ਹਿਰਦਾ ਸਾਫ਼ ਕਰੋ, ਪਰ ਕਟੋਰਿਆਂ ਨੂੰ ਵੀ ਇਹ ਤਾੜਨਾ ਜ਼ਰੂਰੀ ਹੈ ਕਿ ਅੱਗੇ ਵਾਸਤੇ ਤੁਸੀਂ ਮੇਰੇ ਤੱਕ ਦੁੱਧ ਹੀ ਭੇਜਣਾ, ਕਾਂਜੀ ਦਾ ਪਰਹੇਜ਼ ਰੱਖਣਾ। ਅਗਰ ਤੁਸੀਂ ਕਾਂਜੀ ਭੇਜੀ ਤਾਂ ਤੁਹਾਡਾ ਭੇਜਿਆ ਦੁੱਧ ਵੀ ਬਿਰਥਾ ਹੋ ਜਾਏਗਾ, ਸੰਵਰੇਗਾ ਕੁਝ ਵੀ ਨਹੀਂ, ਸਗੋਂ ਭਾਂਡਾ ਧੋਣ ਦੀ ਖੇਚਲ ਕਰਨੀ ਪਵੇਗੀ। ਸ੍ਰਵਣ ਕਟੋਰਿਓ, ਅੱਗੇ ਲਈ ਸਾਵਧਾਨ ਰਹਿਣਾ।

ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥
ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ ॥

(ਰਾਮਕਲੀ ਅਨੰਦ, ਪੰਨਾ ੯੨੨)

ਜੇਕਰ ਕੋਈ ਇਹ ਨਹੀਂ ਚਾਹੁੰਦਾ ਕਿ ਕੋਈ ਆਪਣੇ ਘਰ ਦਾ ਗੰਦ ਹੂੰਝ ਕੇ ਮੇਰੇ ਘਰ ਸੁੱਟ ਜਾਏ, ਫਿਰ ਬੰਦਾ ਇਸ ਗੱਲ ਨਾਲ ਕਿਉਂ ਸਹਿਮਤ ਹੋ ਜਾਂਦਾ ਹੈ ਕਿ ਕੋਈ ਗੰਦੀਆਂ ਵਿਚਾਰਾਂ ਇਸ ਦੇ ਕੰਨਾਂ ਵਿਚ ਪਾ ਜਾਏ। ਫਿਰ ਕੂੜਾ ਹੂੰਝਦਿਆਂ ਤਾਂ ਥੋੜ੍ਹੀ ਦੇਰ ਹੀ ਲਗਦੀ ਹੈ, ਪਰ ਮੰਦੀਆਂ ਵਿਚਾਰਾਂ ਇਕ ਵਾਰ ਹਿਰਦੇ ਵਿਚ ਨਿਵਾਸ ਕਰ ਗਈਆਂ ਤਾਂ ਇਨ੍ਹਾਂ ਨੂੰ ਬਾਹਰ ਕੱਢਦਿਆਂ ਤਾਂ ਕਈ ਜਨਮ ਲੱਗ ਜਾਂਦੇ ਹਨ। ਜਿਵੇਂ ਜੋ ਅਸੀਂ ਖਾਂਦੇ ਹਾਂ ਉਹ ਖ਼ੁਰਾਕ ਸਾਡੇ ਖ਼ੂਨ ਦਾ ਹਿੱਸਾ ਬਣਦੀ ਹੈ, ਸਰੀਰ ਦਾ ਹਿੱਸਾ ਬਣਦੀ ਹੈ। ਇਸੇ ਤਰ੍ਹਾਂ ਜੋ ਅਸੀਂ ਸੁਣਦੇ ਹਾਂ, ਉਹ ਸਾਡੀ ਜ਼ਮੀਰ ਦਾ ਹਿੱਸਾ ਬਣਦਾ ਹੈ, ਸਾਡੇ ਸੁਭਾਅ ਦਾ ਹਿੱਸਾ ਬਣਦਾ ਹੈ। ਫਿਰ ਵਿਚਾਰ, ਸੁਭਾਅ, ਇਹ ਹੀ ਤਾਂ ਮਨੁੱਖਤਾ ਦੀ ਜੜ੍ਹ ਹਨ।

ਗੁਰੂ ਤੇਗ ਬਹਾਦਰ ਜੀ ਦਾ ਫ਼ੁਰਮਾਨ ਹੈ ਕਿ ਹੇ ਬੰਦੇ ! ਰਸਨਾ ਨਾਲ ਪ੍ਰਮਾਤਮਾ ਦੇ ਗੁਣ ਗਾ । ਯਾਦ ਰੱਖ, ਜੇ ਤੂੰ ਪ੍ਰਮਾਤਮਾ ਦੇ ਗੁਣ ਨਾ ਗਾਏ ਤਾਂ ਬੰਦਿਆਂ ਦੇ ਅਵਗੁਣ ਗਾਏਂਗਾ । ਜ਼ੁਬਾਨ ਨਾਲ ਪ੍ਰਮਾਤਮਾ ਦੇ ਗੁਣਾਂ ਦਾ ਜਾਪ ਕਰ, ਕੰਨਾਂ ਨਾਲ ਉਹਦਾ ਨਾਮ ਸੁਣ, ਨਾ ਸੁਣਿਆ ਤਾਂ ਨਿੰਦਾ, ਚੁਗਲੀ ਹੀ ਸੁਣੇਂਗਾ ।

ਇਸ ਲਈ ਤੂੰ ਆਪਣਾ ਘਰ ਵਿਹਲਾ ਨਾ ਛੱਡ, ਮਤਾਂ ਵਿਹਲਾ ਵੇਖ ਕੇ ਚੋਰ ਆ ਜਾਣ । ਪਹਿਰੇਦਾਰ ਰੱਖ, ਪਹਿਰੇਦਾਰ ਕੌਣ ਹਨ ? ਪ੍ਰਮਾਤਮਾ ਦੇ ਗੁਣ ਤੇਰੀ ਜ਼ੁਬਾਨ ਤੇ ਹੋਣ, ਹਰਿ ਕਾ ਨਾਮ ਤੇਰੇ ਕੰਨ ਸੁਣਨ । ਨਹੀਂ ਤਾਂ ਨਿੰਦਾ ਸੁਣਨ, ਕਹਿਣ ਉਤੇ ਚੋਰ ਆ ਪੈਣਗੇ ।

ਤੂੰ ਕੰਨਾਂ ਦਾ ਠੀਕ ਉਪਯੋਗ ਕਰ । ਅਗਰ ਕੰਨਾਂ ਰਾਹੀਂ ਕਰਤਾਰ ਹੀ ਅੰਦਰ ਗਿਆ ਤਾਂ ਰਸਨਾ ਰਾਹੀਂ ਵੀ ਕਰਤਾਰ ਹੀ ਬਾਹਰ ਆਏਗਾ ।

ਤੂੰ ਨਾਮ ਹੀ ਸੰਚਨ ਕਰ, ਨਾਮ ਹੀ ਵਰਤਾ । ਕੰਨਾਂ ਰਾਹੀਂ ਸੰਚਨ ਕਰ ਅਤੇ ਰਸਨਾ ਰਾਹੀਂ ਵਰਤਾ ।

ਫਿਰ ਤੂੰ ਜਮਪੁਰੀ ਨੂੰ ਨਹੀਂ ਜਾਏਂਗਾ ।

## ੨੨

**ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥**
**ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥੨੨॥**

**ਪਦ ਅਰਥ :** **ਮਮਤਾ** = ਮੈਂ, ਮੇਰੀ। **ਅਉਰਨ** = ਹੋਰਨਾਂ ਨੂੰ। **ਲੇਤ ਉਧਾਰ** = ਤਾਰ ਲੈਂਦਾ ਹੈ।

**ਅਰਥ :** ਜਿਹੜਾ ਜੀਵ ਅਪਣੱਤ ਛੱਡਦਾ ਹੈ, ਲੋਭ, ਮੋਹ, ਹੰਕਾਰ ਛੱਡ ਦਿੰਦਾ ਹੈ, ਨਾਨਕ ਕਹਿੰਦਾ ਹੈ ਕਿ ਉਹ ਆਪ ਵੀ ਤਰਦਾ ਹੈ ਅਤੇ ਹੋਰਨਾਂ ਨੂੰ ਵੀ ਤਾਰ ਲੈਂਦਾ ਹੈ।

**ਭਾਵ ਅਰਥ :** ਮਮਤਾ ਦਾ ਅਰਥ ਹੈ, 'ਮੇਰਾ' ਭਾਵ ਦੀ ਪਕੜ। ਹਰ ਵਸਤੂ ਨਾਲ ਇਹ ਪਕੜ ਹੈ ਕਿ ਇਹ ਮੇਰੀ ਹੋ ਜਾਏ, ਭਾਵ ਕਿ ਸਮੁੱਚੇ ਬ੍ਰਹਿਮੰਡ ਉੱਤੇ ਕਬਜ਼ੇ ਦੀ ਭਾਵਨਾ। ਇਹ ਮਮਤਾ ਹੀ ਬੰਧਨ ਦਾ ਕਾਰਨ ਹੈ, ਅਗਰ ਮਨੁੱਖ ਸਾਰੇ ਬੰਧਨ ਖੋਲ੍ਹ ਵੀ ਲਵੇ ਤਾਂ ਵੀ ਇਹ ਮਮਤਾ ਦਾ ਬੰਧਨ ਖੋਲ੍ਹਣ ਲਈ ਤਿਆਰ ਨਹੀਂ। ਇਹ ਬੰਧਨ ਤਾਂ ਇਸ ਨੂੰ ਗਹਿਣਾ ਲੱਗਦਾ ਹੈ। ਜਿਸ ਨੂੰ ਹੱਥਕੜੀ ਹੀ ਗਹਿਣਾ ਜਾਪੇ, ਉਹ ਇਸ ਬੰਧਨ ਨੂੰ ਕਿਵੇਂ ਖੋਲ੍ਹੇਗਾ ਅਤੇ ਕਿਉਂ ਖੋਲ੍ਹੇਗਾ।

ਅਗਰ ਕੋਈ ਧਨਵਾਨ ਤੇ ਸਿਆਣਾ ਰਾਜਾ ਸੋਨੇ ਦੀਆਂ ਬੇੜੀਆਂ ਅਤੇ ਹੱਥਕੜੀਆਂ ਕਿਸੇ ਖ਼ਤਰਨਾਕ ਕੈਦੀ ਨੂੰ ਪੁਆ ਦੇਵੇ ਅਤੇ ਕੈਦੀ ਦਾ ਸੋਨੇ ਨਾਲ ਪਿਆਰ ਬਣ ਜਾਏ, ਉਹ ਇਸ ਬੰਧਨ ਤੋਂ ਕਿਵੇਂ ਮੁਕਤ ਹੋ ਸਕੇਗਾ। ਮੁਕਤ ਉਹ ਹੋ ਸਕੇਗਾ ਜਿਹੜਾ ਮਨੁੱਖ ਇਹ ਸਮਝੇ ਕਿ ਲੋਹੇ, ਸੋਨੇ ਦਾ ਸਵਾਲ ਨਹੀਂ, ਇਨ੍ਹਾਂ ਬੰਧਨਾਂ ਨੇ ਮੈਨੂੰ ਬੰਨ੍ਹਿਆ ਹੈ, ਇਹ ਮੇਰੀ ਸੁਤੰਤਰਤਾ ਵਿਚ ਰੋਕ ਹਨ। ਸੋਨੇ ਦੇ ਪਿੰਜਰੇ ਅਤੇ ਚੂਰੀ ਨਾਲ ਜਿਸ ਤੋਤੇ ਦਾ ਪਿਆਰ ਬਣ ਗਿਆ, ਉਹ ਮੁਕਤ ਕਿਵੇਂ ਹੋਵੇਗਾ। ਮੁਕਤ ਉਹ ਹੋਵੇਗਾ ਜਿਸ ਦਾ ਇਹ ਖ਼ਿਆਲ ਹੋਵੇ—

*ਐ ਤਾਇਰੇ ਲਾਹੂਤੀ ਉਸ ਰਿਜ਼ਕ ਸੇ ਮੌਤ ਅੱਛੀ।*
*ਜਿਸ ਰਿਜ਼ਕ ਸੇ ਆਤੀ ਹੋ ਪ੍ਰਵਾਜ਼ ਮੇ ਕੋਤਾਹੀ।*

ਭਾਵੇਂ ਉਹ ਰਿਜ਼ਕ ਹੋਵੇ, ਭਾਵੇਂ ਧਨ ਹੋਵੇ, ਭਾਵੇਂ ਪਰਿਵਾਰ ਹੋਵੇ, ਜੋ ਬੰਧਨ ਬਣ ਜਾਏ, ਉਹ ਤੋੜਨਯੋਗ ਹੈ ।

ਮਨੁੱਖ ਨੂੰ ਮਮਤਾ ਇੰਝ ਵਿਆਪੀ ਹੈ ਕਿ ਜਿਵੇਂ ਕੋਈ ਚਤੁਰ ਡਾਕੂ ਕਿਸੇ ਅਬਲਾ ਨੂੰ ਅਗਵਾ ਕਰਨਾ ਚਾਹੇ ਤੇ ਉਸ ਦਾ ਮਾਸੂਮ ਬੱਚਾ ਚੁੱਕ ਕੇ ਦੌੜ ਜਾਏ ਤੇ ਕਹੇ ਕਿ ਮੇਰੇ ਮਗਰ ਤੁਰੀ ਆ, ਨਹੀਂ ਤਾਂ ਤੇਰਾ ਬੱਚਾ ਮਾਰ ਦਿਆਂਗਾ । ਉਹ ਮਮਤਾ ਦੀ ਮਾਰੀ ਮਗਰ ਤੁਰੀ ਜਾਏ, ਹਾਲਾਂਕਿ ਉਹ ਜਾਣਦੀ ਹੈ ਕਿ ਮਗਰ ਗਿਆਂ ਵੀ ਮੇਰੀ ਇੱਜ਼ਤ ਅਤੇ ਬੱਚੇ ਦੀ ਜਾਨ ਖ਼ਤਰੇ ਵਿਚ ਹੈ । ਪਰ ਸ਼ਾਇਦ, ਇਹ ਸ਼ਾਇਦ ਹੀ ਮਗਰ ਲਈ ਜਾਂਦੀ ਹੈ । ਮਾਇਆ ਠੱਗਣੀ ਵੀ ਜੀਵ ਦਾ ਦਿਲ ਠੱਗ ਕੇ ਲੈ ਗਈ ਹੈ ।

ਭਾਈ ਨੰਦ ਲਾਲ ਜੀ ਕਹਿੰਦੇ ਹਨ, ਮੈਂ ਤਾਂ ਇਸ ਦੇ ਹੱਥੋਂ ਤੌਅਬਾ ਕਰ ਰਿਹਾ ਹਾਂ । ਇਹ ਸਾਰੇ ਜਗਤ ਦਾ ਦਿਲ ਚੁਰਾ ਕੇ ਲੈ ਗਈ ਹੈ :—

*ਲੂਲੀਏ ਸ਼ੋਖ਼ ਈਂ ਦਿਲੇ ਆਲਮ ਰਬੂਦ ।*
*ਮੇ ਕੁੰਨਮ ਅਜ਼ ਦਸਤੇ ਆ ਮਨ ਅਲਗਿਆਸ ।*

ਇਸ ਜੀਵ ਨਾਲ ਮਾਇਆ ਨੇ ਕੀ ਕੀ ਨਹੀਂ ਕੀਤਾ—

*ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ ॥*

(ਆਸਾ ਮਹਲਾ ੫ ਪੰਨਾ, ੩੭੦)

*ਮਾਇਆ ਐਸੀ ਮੋਹਨੀ ਭਾਈ ॥*
*ਜੇਤੇ ਜੀਅ ਤੇਤੇ ਡਹਕਾਈ ॥*

(ਭੈਰਉ ਕਬੀਰ ਜੀ, ਪੰਨਾ ੧੧੬੦)

ਪਰ ਮਮਤਾ ਦਾ ਮਾਰਿਆ ਜੀਵ, ਪ੍ਰਮਾਤਮਾ ਦੇ ਚਰਨ ਛੱਡ ਕੇ ਮਮਤਾ ਦਾ ਪੁਜਾਰੀ ਬਣ ਜਾਂਦਾ ਹੈ । ਫਿਰ ਇਸ ਦੇ ਮਗਰ ਜਿੰਨੇ ਕਦਮ ਪੁੱਟੇਗਾ ਕਦਮ-ਕਦਮ ਤੇ ਖ਼ਤਰਾ ਵਧੇਗਾ ।

ਕਬੀਰ ਸਾਹਿਬ ਜੀ ਕਹਿੰਦੇ ਹਨ, ਮਮਤਾ ਨੇ ਸਾਨੂੰ ਸਾਧ ਤੋਂ ਚੋਰ ਬਣਾ ਦਿੱਤਾ ਹੈ । ਜਿਹੜਾ ਮਨੁੱਖ ਕਿਸੇ ਦੀ ਪੱਗ ਨੂੰ ਆਪਣੀ ਆਖੇ, ਉਹ ਪਗੜੀ-ਚੋਰ ਹੈ, ਜਿਹੜਾ ਕਿਸੇ ਦੇ ਮੋਟਰ ਸਾਈਕਲ ਨੂੰ ਆਪਣਾ ਆਖੇ ਉਹ ਵੀ ਚੋਰ, ਜਿਹੜਾ ਕਿਸੇ ਦੀ ਜੁੱਤੀ ਨੂੰ ਆਪਣੀ ਆਖੇ, ਉਸ ਨੂੰ ਜੁੱਤੀ-ਚੋਰ ਕਹਿੰਦੇ ਹਾਂ । ਕਬੀਰ ਜੀ ਕਹਿੰਦੇ ਹਨ ਸਭ ਕੁਝ ਹੀ ਰੱਬ ਦਾ ਹੈ, ਅਸੀਂ ਆਪਣਾ ਆਖੀ ਜਾਂਦੇ ਹਾਂ ।

*ਤੇਰੇ ਚੋਰ ਨਾ ਹੋਏ ਤਾਂ ਹੋਰ ਕੀ ਹੋਏ ॥*
*ਸੰਧਿਕ ਤੋਹਿ ਸਾਧ ਨਹੀ ਕਹੀਆਉ ਸਰਨਿ ਪਰੇ ਤੁਮਰੀ ਪਗਰੀ ॥*

(ਬਿਲਾਵਲ ਕਬੀਰ ਜੀ, ਪੰਨਾ ੮੫੬)

ਪਰ ਇਹ ਮਮਤਾ ਅਕਾਰਨ ਨਹੀਂ—

*ਮਾਇਆ ਮਮਤਾ ਕਰਤੈ ਲਾਈ*

(ਮਲਾਰ ਮਹਲਾ ੩, ਪੰਨਾ ੧੨੬੧)

ਇਹ ਵੀ ਜੀਵ ਦੀ ਪ੍ਰੀਖਿਆ ਹੈ ਕਿ ਜੀਵ ਮਾਇਆ ਨੂੰ ਆਪਣਾ ਕਹਿੰਦਾ ਹੈ ਕਿ ਪ੍ਰਮਾਤਮਾ ਨੂੰ ਆਪਣਾ ਕਹਿੰਦਾ ਹੈ । ਕਮਾਲ ਦੀ ਗੱਲ ਹੈ ਕਿ ਮਾਇਆ ਨੂੰ ਸਾਰੀ ਉਮਰ ਮੇਰਾ ਕਹਿੰਦਾ ਹੋਇਆ, ਮਾਇਆ ਲਈ ਦੌੜ-ਭੱਜ ਕਰਦਾ ਹੋਇਆ ਵੀ ਇਹ ਮਾਇਆ ਦਾ ਗ਼ੁਲਾਮ ਹੀ ਰਹਿੰਦਾ ਹੈ, ਮਾਲਕ ਨਹੀਂ ਬਣ ਸਕਦਾ ।

ਆਖ਼ਰ ਹਾਰ ਕੇ ਜਦੋਂ ਪ੍ਰਮਾਤਮਾ ਵੱਲ ਵੀ ਮੁੜਦਾ ਹੈ, ਸੂਖਮ ਮਮਤਾ ਅਜੇ ਨਾਲ ਹੈ, ਮੇਰਾ, ਮੇਰਾ ਦੀ ਆਦਤ ਚਿਰਾਂ ਦੀ ਬਣੀ ਹੈ । ਪਹਿਲਾਂ ਕਹਿੰਦਾ ਸੀ ਪਰਿਵਾਰ ਮੇਰਾ, ਧਨ ਮੇਰਾ, ਸੰਸਾਰ ਮੇਰਾ, ਹੁਣ ਕਹਿਣ ਲੱਗ ਪਿਆ ਕਰਤਾਰ ਮੇਰਾ । ਪਰ ਅਜੇ ਵੀ ਮੇਰਾ ਕਾਇਮ ਹੈ । ਗੁਰਮਤਿ ਕਹਿੰਦੀ ਹੈ ਕਿ ਇਕ ਪੜਾਅ ਅਜੇ ਹੋਰ ਅੱਗੇ ਹੈ, ਜਦੋਂ ਬੂੰਦ ਸਾਗਰ ਕੋਲ ਪਹੁੰਚੀ, ਫਿਰ ਬੋਲੀ ਬਦਲ ਗਈ। ਪਹਿਲਾਂ ਕਹਿੰਦੀ ਸੀ ਸਾਗਰ ਮੇਰਾ, ਪਰ ਹੁਣ ਕਹਿਣ ਲੱਗ ਪਈ, ਨਹੀਂ ਸਭ ਕੁਝ ਤੇਰਾ ਹੈ । ਮੇਰਾ ਵਜੂਦ ਹੈ ਪਾਣੀ, ਅਤੇ ਪਾਣੀ ਹੈ ਸਾਗਰ ਦਾ, ਸਭ ਕੁਝ ਤੇਰਾ ।

ਜਦੋਂ ਜੀਵ ਮਮਤਾ ਛੱਡਦਾ ਹੈ ਤਾਂ ਮੋਹ ਗਿਰ ਜਾਂਦਾ ਹੈ, ਪਕੜ ਨਹੀਂ ਰਹਿ ਜਾਂਦੀ—

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥*

(ਬਿਲਾਵਲ ਮਹਲਾ ੫, ਪੰਨਾ ੮੪੬)

ਲੋਭ ਗਿਰਦਾ ਹੈ, ਮਮਤਾ ਗਿਰਨ ਨਾਲ ਮੋਹ ਗਿਰਦਾ ਹੈ ਅਤੇ ਹੰਕਾਰ ਗਿਰਦਾ ਹੈ । ਐਸਾ ਗੁਰਮੁਖ ਆਪ ਤਾਂ ਤਰਦਾ ਹੈ, ਅਨੇਕਾਂ ਹੋਰਨਾਂ ਨੂੰ ਵੀ ਤਾਰ ਲੈਂਦਾ ਹੈ ।

## ੨੩

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥**
**ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥੨੩॥**

**ਪਦ ਅਰਥ :** ਪੇਖਨਾ = ਤਮਾਸ਼ਾ।

**ਅਰਥ :** ਜਗਤ ਨੂੰ ਇੰਝ ਸਮਝੋ ਜਿਵੇਂ ਸੁਪਨਾ ਅਤੇ ਤਮਾਸ਼ੇ ਦੀ ਹੋਂਦ ਹੁੰਦੀ ਹੈ। ਹੇ ਨਾਨਕ ! ਭਗਵਾਨ ਤੋਂ ਬਿਨਾਂ ਕੁਝ ਵੀ ਸਦਾ ਕਾਇਮ ਰਹਿਣ ਵਾਲਾ ਨਹੀਂ।

**ਭਾਵ ਅਰਥ :** ਮਨੁੱਖ ਦੀਆਂ ਤਿੰਨ ਭੁੱਖਾਂ ਹਨ, ਸਰੀਰ ਦੀ ਭੁੱਖ ਹੈ ਜੋ ਖ਼ੁਰਾਕ ਨਾਲ ਮਿਟਦੀ ਹੈ, ਮਨ ਦੀ ਭੁੱਖ ਹੈ ਜੋ ਵਿਚਾਰ ਨਾਲ ਮਿਟਦੀ ਹੈ, ਆਤਮਾ ਦੀ ਭੁੱਖ ਹੈ ਜੋ ਪ੍ਰਮਾਤਮਾ ਦੇ ਮੇਲ ਨਾਲ ਮਿਟਦੀ ਹੈ। ਆਤਮਾ ਨੂੰ ਪ੍ਰਮਾਤਮਾ ਹੋਣ ਦੀ ਭੁੱਖ ਹੈ। ਮਨ ਦੀ ਭੁੱਖ ਵਿਚਾਰ ਦੀ ਭੁੱਖ ਹੈ ਅਤੇ ਜਿੰਨੀਆਂ ਅਣਹੋਣੀਆਂ ਤੇ ਅਟਪਟੀਆਂ ਵਿਚਾਰਾਂ ਮਨ ਦੇ ਸਾਹਮਣੇ ਆਉਣ, ਇਹ ਉਤਨਾ ਹੀ ਪ੍ਰਸੰਨ ਹੁੰਦਾ ਹੈ।

ਅਗਰ ਸੱਚੀ ਵਿਚਾਰ ਦੀ ਖ਼ੁਰਾਕ ਇਸ ਨੂੰ ਦਿੱਤੀ ਜਾਏ ਤਾਂ ਜਿਵੇਂ ਸਹੀ ਖ਼ੁਰਾਕ ਨਾਲ ਭੋਜਨ ਤੋਂ ਬ੍ਹਾਅਦ ਸਰੀਰ ਵਿਸ਼ਰਾਮ ਵਿਚ ਚਲਾ ਜਾਂਦਾ ਹੈ, ਮਨ ਸ਼ਾਂਤ ਹੋ ਜਾਏਗਾ, ਵਿਸ਼ਰਾਮ ਵਿਚ ਚਲਾ ਜਾਏਗਾ। ਪਰ ਇਸ ਦਾ ਸੁਭਾਅ ਭਟਕਣ ਦਾ ਬਣ ਗਿਆ ਹੈ, ਟਿਕਣ ਨਾਲ ਇਸ ਦੀ ਮੌਤ ਹੈ। ਇਸ ਲਈ ਵਿਚਾਰਾਂ ਵਿਚੋਂ ਵਿਚਾਰਾਂ, ਅੱਗੇ ਦੇ ਅੱਗੇ ਸੁਪਨੇ ਇਹ ਲੈਂਦਾ ਰਹਿੰਦਾ ਹੈ। ਮਨ ਸੁਪਨਿਆਂ ਦਾ ਜੀਵਨ ਜੀਉਂਦਾ ਹੈ, ਇਹ ਨਵੀਨਤਾ ਚਾਹੁੰਦਾ ਹੈ। ਸੱਚ ਨਵੇਂ ਤੋਂ ਨਵਾਂ ਨਹੀਂ ਹੋ ਸਕਦਾ, ਝੂਠ ਨਵੇਂ ਤੋਂ ਨਵਾਂ ਹੋ ਸਕਦਾ ਹੈ। ਅਰੋਗਤਾ ਤਾਂ ਇਕ ਹੀ ਹੈ, ਬੀਮਾਰੀ ਨਵੀਂ ਤੋਂ ਨਵੀਂ ਹੋ ਸਕਦੀ ਹੈ, ਜਾਗਰਨ ਤਾਂ ਇਕ ਹੀ ਹੈ, ਸੁਪਨਾ ਨਵੇਂ ਤੋਂ ਨਵਾਂ ਹੋ ਸਕਦਾ ਹੈ।

ਇਸੇ ਵਾਸਤੇ ਮਨ ਜਾਗਰਨ ਤੋਂ ਜਿਸ ਨੂੰ ਪਰਮ ਹੋਸ਼ ਜਾਂ ਸੁਰਤਿ ਸ਼ਬਦ ਦਾ ਮੇਲ ਕਹਿੰਦੇ ਹਾਂ, ਉਸ ਤੋਂ ਦੂਰ ਭਜਦਾ ਹੈ। ਇਹ ਸੁਪਨਿਆਂ ਵਿਚ ਅਨੰਦਤ ਹੈ। ਜਾਗਦਿਆਂ ਹੀ ਸੁਪਨਾ ਵੇਖਣਾ ਹੋਵੇ, ਫਿਰ ਇਹ ਤਮਾਸ਼ਾ ਵੇਖਦਾ ਹੈ,

ਤਮਾਸ਼ੇ ਤੇ ਸੁਪਨੇ ਦਾ ਬੜਾ ਗਹਿਰਾ ਸਬੰਧ ਹੈ । ਜੋ ਸੁੱਤਿਆਂ ਸੁਪਨੇ ਵਿਚ ਮਨ ਕਰ ਦਿੰਦਾ ਹੈ, ਉਹ ਜਾਗਦਿਆਂ ਮਦਾਰੀ ਕਰਦਾ ਹੈ । ਸੁਪਨੇ ਦੀਆਂ ਵਸਤੂਆਂ ਵੀ ਝੂਠੀਆਂ ਹਨ ਇਸੇ ਤਰ੍ਹਾਂ ਤਮਾਸ਼ੇ ਦੀਆਂ ਵੀ । ਇਹ ਪਤਾ ਹੈ, ਪਰ ਫਿਰ ਵੀ ਹਜ਼ਾਰਾਂ ਲੋਕ ਖੜ੍ਹੇ ਹਨ, ਕਾਰਨ ਕੀ ਹੈ, ਮਨ ਜਾਗਦਿਆਂ ਤਮਾਸ਼ੇ ਵਿਚੋਂ ਸੁਪਨਾ ਵੇਖ ਰਿਹਾ ਹੈ ।

ਜਿਹੜਾ ਮਨੁੱਖ ਤਮਾਸ਼ੇ ਜਾਂ ਸੁਪਨੇ ਦਾ ਭਰੋਸਾ ਕਰ ਲਵੇ, ਉਹ ਠਗਿਆ ਗਿਆ।

*ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ ॥*
*ਸੁਕ੍ਰਿਤਿ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥*

(ਆਸਾ ਨਾਮਦੇਵ ਜੀ, ਪੰਨਾ ੪੮੫)

ਸੁੱਤਾ ਹੋਇਆ ਉਠ ਕੇ ਇਹ ਕਹਿੰਦਾ ਹੈ ਸੁਪਨਾ ਝੂਠਾ ਸੀ, ਜਾਗਦਾ ਹੋਇਆ ਕਹਿੰਦਾ ਹੈ ਇਹ ਤਮਾਸ਼ਾ ਝੂਠਾ ਸੀ । ਅਗਰ ਤਮਾਸ਼ੇ ਵਾਲੇ ਦੇ ਨੋਟ ਸੱਚੇ ਹੁੰਦੇ ਤਾਂ ਉਹ ਬਾਅਦ ਵਿਚ ਪੈਸਾ-ਪੈਸਾ ਕਿਉਂ ਮੰਗਦਾ ।

ਜਦੋਂ ਮਨੁੱਖ ਸੁਪਨੇ ਤੋਂ ਜਾਗਦਾ ਹੈ, ਕਹਿੰਦਾ ਹੈ ਕਿ ਸੁਪਨਾ ਝੂਠਾ ਹੈ, ਜਦੋਂ ਤਮਾਸ਼ਾ ਵੇਖਦਿਆਂ ਸੁਚੇਤ ਹੁੰਦਾ ਹੈ ਜਾਂ ਤਮਾਸ਼ਾ ਮੁਕਦਾ ਹੈ, ਮਦਾਰੀ ਖੇਲ ਖ਼ਤਮ ਕਰਕੇ ਮੰਗਦਾ ਹੈ, ਇਹ ਕਹਿੰਦਾ ਹੈ ਤਮਾਸ਼ਾ ਝੂਠਾ ਹੈ । ਜਦੋਂ ਕਿਸੇ ਮਹਾਂਪੁਰਖ ਦੀ ਸੰਸਾਰ ਦੀ ਨੀਂਦ ਤੋਂ ਪਰਮ ਜਾਗਰਣ ਵੱਲ ਅੱਖ ਖੁਲ੍ਹਦੀ ਹੈ, ਉਹ ਕਹਿੰਦਾ ਹੈ ਸੁਪਨਾ ਤਾਂ ਝੂਠਾ ਸੀ, ਤਮਾਸ਼ਾ ਵੀ ਝੂਠਾ ਸੀ, ਇਹ ਜਗਤ ਵੀ ਝੂਠਾ ਹੈ ਅਤੇ ਉਸ ਕੋਲ ਪ੍ਰਮਾਣ ਇਹ ਹਨ ਕਿ ਨਾ ਕੋਈ ਸੁਪਨੇ ਵਿਚ ਰੱਜਿਆ ਹੈ, ਨਾ ਹੀ ਜਗਤ ਵਿਚ ਰੱਜਿਆ ਹੈ । ਸੁਪਨਾ ਵੀ ਮੁੱਕ ਗਿਆ, ਤਮਾਸ਼ਾ ਵੀ ਮੁੱਕ ਗਿਆ ਅਤੇ ਜਗਤ ਵੀ ਮੁੱਕ ਗਿਆ। ਫਿਰ ਕੀ ਫ਼ਰਕ ਹੋਇਆ ਸੁਪਨੇ ਦੀਆਂ ਵਸਤੂਆਂ ਵਿਚ, ਤਮਾਸ਼ੇ ਦੀਆਂ ਵਸਤੂਆਂ ਵਿਚ ਅਤੇ ਜਗਤ ਦੀਆਂ ਵਸਤੂਆਂ ਵਿਚ ।

ਸੁਪਨੇ ਬਾਅਦ ਵੀ, ਸੁਪਨੇ ਲੈਣ ਵਾਲਾ ਰਹਿ ਗਿਆ । ਤਮਾਸ਼ੇ ਬਾਅਦ ਸਿਰਫ਼ ਮਦਾਰੀ ਰਹਿ ਗਿਆ ਤੇ ਜਗਤ ਤੋਂ ਬਾਅਦ ਵੀ ਸਿਰਫ਼ ਰਚਨਹਾਰ ਹੀ ਰਹਿ ਗਿਆ। ਫਿਰ ਜਗਤ ਵੀ, ਸੁਪਨਾ ਤੇ ਤਮਾਸ਼ਾ ਹੀ ਨਹੀਂ ।

ਫਿਰ ਸੱਚ ਕੀ ਹੈ, ਜੇਕਰ ਜਗਤ ਸੁਪਨਾ ਤੇ ਤਮਾਸ਼ਾ ਥਿਰ ਨਹੀਂ ? ਗੁਰੂ ਸਾਹਿਬ ਨੇ ਇਸ਼ਾਰਾ ਕਰ ਦਿੱਤਾ ਹੈ । ਸੁਪਨਾ ਇਕੱਲਾ ਨਹੀਂ, ਇਹ ਵੀ ਕਿਸੇ ਦੇ ਆਸਰੇ ਹੈ। ਕੌਣ ਹੈ ਸਾਖੀ, ਜੋ ਕਹਿੰਦਾ ਹੈ ਮੈਂ ਸੁਪਨਾ ਵੇਖਿਆ । ਮਨੁੱਖ ਸੁੱਤਾ ਸੀ, ਕੌਣ ਜਾਗਦਾ ਰਿਹਾ, ਜੋ ਸੁੱਤਿਆਂ ਵੀ ਸੁਪਨਾ ਵੇਖਦਾ ਰਿਹਾ । ਤਮਾਸ਼ਾ

ਸੁਤੰਤਰ ਨਹੀਂ । ਖੇਲ ਤੋਂ ਬਾਅਦ ਵੇਖੋ, ਉਹ ਮਦਾਰੀ ਤੁਰਿਆ ਜਾ ਰਿਹਾ ਹੈ, ਇਸ ਮਦਾਰੀ ਦੇ ਆਸਰੇ ਤਮਾਸ਼ਾ ਸੀ ?

ਇਹ ਜਗਤ ਸੁਪਨਾ ਤਮਾਸ਼ਾ ਵੀ ਆਪਣੇ ਆਪ ਨਹੀਂ, ਇਸ ਦੇ ਮਗਰ ਵੀ ਮਦਾਰੀ ਹੈ ।

*ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥*
*ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ਤਬ ਏਕੋ ਏਕੰਕਾਰਾ ॥*

(ਸੂਹੀ ਮਹਲਾ ੫, ਪੰਨਾ ੭੩੬)

ਅਸੀਂ, ਜੋ ਇਸ ਜਗਤ ਸੁਪਨੇ ਦੇ ਮਗਰ ਸਾਖੀ ਹੈ, ਜੋ ਇਸ ਜਗਤ ਤਮਾਸ਼ੇ ਦੇ ਮਗਰ ਮਦਾਰੀ ਹੈ ਉਸ ਨਾਲ ਨਾਤਾ ਬਣਾਉਣਾ ਹੈ ।

ਜਿਨ੍ਹਾਂ ਦੀ ਮਦਾਰੀ ਨਾਲ ਮਿੱਤ੍ਰਤਾ ਬਣ ਜਾਏ ਉਹ ਉਨ੍ਹਾਂ ਨੂੰ ਖੇਲ ਦਾ ਰਾਜ਼ ਸਮਝਾ ਦਿੰਦਾ ਹੈ, ਫਿਰ ਖੇਲ ਵੇਖਦਾ ਉਹ ਆਮ ਬੰਦਿਆਂ ਵਾਂਗੂੰ ਹੈਰਾਨ ਨਹੀਂ ਹੁੰਦਾ, ਉਸ ਦੀ ਅਕਲ ਠੱਗੀ ਨਹੀਂ ਜਾਂਦੀ ।

ਕਬੀਰ ਜੀ ਕਹਿੰਦੇ ਹਨ—

*ਕਹਿ ਕਬੀਰ ਠਗ ਸਿਉ ਮਨੁ ਮਾਨਿਆ ॥*
*ਗਈ ਠਗਉਰੀ ਠਗੁ ਪਹਿਚਾਨਿਆ ॥*

(ਗਉੜੀ ਕਬੀਰ ਜੀ, ਪੰਨਾ ੩੩੧)

ਐਸੇ ਜੀਵਨ ਵਿਚ ਤਮਾਸ਼ਾ ਨਹੀਂ ਰਹਿੰਦਾ, ਮਦਾਰੀ ਦੀ ਕਲਾ ਆ ਜਾਂਦੀ ਹੈ । ਐਸੇ ਜੀਵਨ ਵਿਚ ਸੁਪਨਾ ਨਹੀਂ, ਸਾਖੀ ਭਾਵ ਆ ਜਾਂਦਾ ਹੈ। ਐਸੇ ਜੀਵਨ ਵਿਚ ਜਗਤ ਦੀ ਅਸਾਰਤਾ ਨਹੀਂ, ਸੱਚ ਦੀ ਥਿਰਤਾ ਆ ਜਾਂਦੀ ਹੈ । ਉਹ ਛਾਛ ਨਹੀਂ ਪੀਂਦਾ, ਮੱਖਣ ਨਾਲ ਉਸਦਾ ਵਾਹ ਪੈਂਦਾ ਹੈ ।

*ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥*

(ਸਲੋਕ ਕਬੀਰ ਜੀ, ਸਲੋਕ ਨੰ: ੧੯)

ਸੁਪਨੇ ਤੇ ਤਮਾਸ਼ੇ ਪ੍ਰਮਾਤਮਾ ਦੇ ਰਸਤੇ ਵਿਚ ਰੋਕ ਬਣਦੇ ਹਨ ਪਰ ਸਤਿਗੁਰੂ ਜਿਨ੍ਹਾਂ ਦੇ ਸੁਪਨੇ ਤੋੜ ਦਿੰਦਾ ਹੈ, ਉਹ ਮਨੁੱਖਾ ਜਨਮ ਅੰਮ੍ਰਿਤ ਵੇਲਾ ਸਾਂਭ ਕੇ ਗੁਰੂ ਦੀ ਗੋਦ ਵਿਚ ਜਾ ਬਿਰਾਜਦੇ ਹਨ ।

ਸੁਪਨੇ ਤੋੜਨ ਵਾਲੇ ਸਤਿਗੁਰੂ ਦਾ ਧੰਨਵਾਦ ਕਰਨਾ ਚਾਹੀਦਾ ਹੈ ।



## ੨੪

**ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥**
**ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥**

**ਪਦ ਅਰਥ** : **ਨਿਸਿ** = ਰਾਤ। **ਕਾਰਨੇ** = ਵਾਸਤੇ। **ਨੀਤ** = ਨਿਤ। **ਕੋਟਨ ਮਹਿ** = ਕਰੋੜਾਂ ਵਿਚੋਂ।

**ਅਰਥ** : ਇਹ ਜੀਵ ਮਾਇਆ ਦੀ ਖ਼ਾਤਰ ਦਿਨ-ਰਾਤ ਸਦਾ ਹੀ ਇਨਸਾਨੀਅਤ ਤੋਂ ਥਿੜਕਦਾ ਹੈ, ਕਰੋੜਾਂ ਵਿਚੋਂ ਹੇ ਨਾਨਕ ! ਕੋਈ ਵਿਰਲਾ ਹੈ ਜਿਸ ਦੇ ਚਿੱਤ ਵਿਚ ਪ੍ਰਮਾਤਮਾ ਦਾ ਸਿਮਰਨ ਵਸਦਾ ਹੋਵੇ।

**ਭਾਵ ਅਰਥ** : ਇਕ ਅਰਦਾਸ ਅਸੀਂ ਰੋਜ਼ ਹੀ ਕਰਦੇ ਹਾਂ ਕਿ—

*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥਿ ॥*

(ਗਉੜੀ ਮਹਲਾ ੫, ਪੰਨਾ ੨੫੬)

ਜਦੋਂ ਜੀਵਨ ਵਿਚੋਂ ਸਹਿਜ ਚਲਾ ਜਾਏ, ਫਿਰ ਮਗਰ ਡੋਲਨਾ ਹੀ ਰਹਿ ਜਾਂਦਾ ਹੈ। ਇਕ ਸ਼ਰਾਬੀ ਕਿਉਂ ਡੋਲਦਾ ਹੈ ? ਡੋਲਨਾ ਕੀ ਹੈ ? ਉਲਾਰ ਹੋ ਕੇ ਚਲਣਾ, ਕਦੀ ਸੱਜੇ, ਕਦੀ ਖੱਬੇ, ਦੂਸਰਾ ਖ਼ਤਰਾ ਇਹ ਹੁੰਦਾ ਹੈ ਕਿ ਜਿਹੜਾ ਡੋਲ ਰਿਹਾ ਹੈ, ਇਹ ਡਿੱਗੇਗਾ ਵੀ ਜ਼ਰੂਰ। ਪੈਰ-ਪੈਰ ਤੇ ਇਥੇ ਮਨੁੱਖ ਨੂੰ ਡੇਗਣ, ਡੁਲਾਉਣ ਦੇ ਸਾਧਨ ਮੌਜੂਦ ਹਨ। ਇਥੇ ਮਨੁੱਖ ਰੱਬੀ ਟੇਕ ਨਾਲ ਹੀ ਸਾਬਤ ਕਦਮ ਰਹਿ ਸਕਦਾ ਹੈ।

ਇਕ ਅਦੀਬ ਦਾ ਕਥਨ ਹੈ—

*ਕਦਮ ਇਨਸਾਂ ਕਾ ਰਾਹੇ ਦਹਰ ਮੈਂ ਥਰਰਾ ਹੀ ਜਾਤਾ ਹੈ।*
*ਚਲੇ ਕਿਤਨਾ ਭੀ ਕੋਈ ਬਚਕੇ ਠੋਕਰ ਖਾ ਹੀ ਜਾਤਾ ਹੈ।*
*ਨਜ਼ਰ ਕਿਤਨੀ ਭੀ ਹੋ ਬੇਸ਼ਕ ਹਕਾਇਕ ਆਸ਼ਨਾ ਫਿਰ ਭੀ,*
*ਹਜੂਮੇ ਕਸ਼ਮਕਸ਼ ਮੇਂ ਆਦਮੀ ਘਬਰਾ ਹੀ ਜਾਤਾ ਹੈ।*

ਡਖਣੇ ਸਲੋਕਾਂ ਵਿਚ ਇਕ ਸਲੋਕ ਹੈ ਕਿ ਰਾਹੇ ਰਾਹੇ ਜਾਂਦਿਆ ! ਵੇਖ, ਤੇਰੇ ਥੱਲੇ ਜੋ ਤਲ ਹੈ, ਉਹ ਬੜਾ ਤਿਲਕਨਾ ਹੈ । ਉਹ ਇਥੇ ਚਿੱਕੜ ਨਾਲ ਭਰ ਗਏ ਹਨ ਜਿਨ੍ਹਾਂ ਦਾ ਪੈਰ ਖਿਸਕ ਜਾਂਦਾ ਹੈ ।

*ਕੁਰੀਏ ਕੁਰੀਏ ਵੈਦਿਆ ਤਲਿ ਗਾੜਾ ਮਹਿਰੇਰੁ ॥*
*ਵੇਖੇ ਛਿਟੜਿ ਥੀਵਦੋ ਜਾਮ ਖਿਸੰਦੋ ਪੇਰੁ ॥*

(ਮਾਰੂ ਵਾਰ, ਪੰਨਾ ੧੦੯੫)

ਸਿਆਣਿਆਂ ਦਾ ਕਥਨ ਹੈ ਕਿ ਲੱਗਾ ਧੱਬਾ ਬੜਾ ਮੁਸ਼ਕਿਲ ਲਹਿੰਦਾ ਹੈ, ਸੰਭਲ ਕੇ ਚੱਲ ।

ਜਿਹੜੇ ਬੰਦੇ ਇਕ ਵਾਰ ਡੋਲੇ ਉਨ੍ਹਾਂ ਨੂੰ ਇਤਿਹਾਸ ਨੇ ਮੁਆਫ਼ ਨਹੀਂ ਕੀਤਾ, ਪਰ ਜਿਹੜੇ ਰੋਜ਼ ਡੋਲ ਰਹੇ ਹਨ ਉਨ੍ਹਾਂ ਦਾ ਕੀ ਹਾਲ ਹੋਵੇਗਾ । ਫਿਰ ਦਿਹਾੜੀ ਵਿਚ ਇਕ ਵਾਰੀ ਹੀ ਨਹੀਂ ।

*ਸਉ ਓਲਾਮੇ ਦਿਨੈ ਕੇ ਰਾਤੀ ਮਿਲਨਿ ਸਹੰਸ ॥*

(ਸੂਹੀ ਵਾਰ, ਪੰਨਾ ੭੯੦)

ਇਕ ਨਸ਼ਾ ਪੀਣ ਵਾਲਾ ਕਿੰਨਾ ਵੀ ਆਖੇ ਕਿ ਮੈਂ ਨਹੀਂ ਡੋਲਾਂਗਾ, ਅਸੀਂ ਜਾਣਦੇ ਹਾਂ ਕਿ ਇਹ ਜ਼ਰੂਰ ਡੋਲੇਗਾ । ਇਕ ਤੇਜ਼ ਦੌੜਨ ਵਾਲੀ ਗੱਡੀ ਤੇ ਬੈਠ ਕੇ ਕੋਈ ਆਖੇ ਕਿ ਮੈਂ ਅੱਗੇ ਨਹੀਂ ਜਾਣਾ । ਪਰ ਇਸ ਦੇ ਵਸ ਦੀ ਗੱਲ ਨਹੀਂ, ਇਹ ਜਿੰਨਾ ਮਰਜ਼ੀ ਥੰਮ ਕੇ ਬੈਠੇ ਹੇਠੋਂ ਗੱਡੀ ਚੱਲ ਰਹੀ ਹੈ, ਉਹ ਲਈ ਜਾ ਰਹੀ ਹੈ । ਜੇਕਰ ਟੇਕ ਹੀ ਦੌੜ ਰਹੀ ਹੈ, ਡੋਲ ਰਹੀ ਹੈ, ਉਸ ਟੇਕ ਤੇ ਬੈਠਣ ਵਾਲਾ ਕਿਵੇਂ ਅਡੋਲ ਬੈਠੇਗਾ ।

ਮਾਇਆ ਆਪ ਡੋਲ ਰਹੀ ਹੈ । ਇਸ ਦੀ ਟੇਕ ਲੈਣ ਵਾਲਾ ਕਿਉਂ ਨਾ ਡੋਲੇਗਾ। ਇਸ ਦੀ ਟੇਕ ਵਾਲੇ ਦਾ ਕਿੰਨਾ ਕੁ ਪੱਕਾ ਆਚਰਨ ਹੋ ਸਕਦਾ ਹੈ, ਪੰਜ ਰੁਪੈ ਤੇ ਨਹੀਂ ਡੋਲਿਆ, ਪੰਜ ਲੱਖ ਤੇ ਡੋਲ ਜਾਏਗਾ ।

*ਮਾਇਆ ਡੋਲੈ ਬਹੁ ਬਿਧੀ ਮਨੁ ਲਪਟਿਓ ਤਿਹ ਸੰਗਿ ॥*

(ਮਲਾਰ ਵਾਰ, ਪੰਨਾ ੧੨੮੫)

ਇਥੇ ਭਾਈ ਮਾਹਣਾ ਵੀ ਡੋਲਦਾ ਹੈ, ਪ੍ਰਿਥੀਚੰਦ ਵੀ, ਧੀਰ ਮਲ ਵੀ, ਦੁਨੀ ਚੰਦ ਵੀ, ਗੰਗੂ ਬ੍ਰਾਹਮਣ ਵੀ ਅਤੇ ਬੇਦਾਵੀਏ ਵੀ, ਸਾਬਤ ਕੌਣ ਰਹਿੰਦਾ ਹੈ, ਜਿਸ ਨੇ ਟੇਕ ਟਿਕੇ ਹੋਏ ਦੀ ਲਈ ਸੀ ।

*ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ॥*
*ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ ॥*

(ਰਾਮਕਲੀ ਕਬੀਰ ਜੀ, ਪੰਨਾ ੯੬੯)

ਇਕ ਅਦੀਬ ਲਿਖਦੇ ਹਨ ਕਿ ਇਕ ਬੀਬੀ ਚੌਥੀ ਮੰਜ਼ਿਲ ਤੇ ਪਾਨ ਖਾ ਰਹੀ ਹੈ, ਮਾਨਮਤੀ ਨੇ ਥੱਲੇ ਥੁੱਕਿਆ, ਇਕ ਫ਼ਕੀਰ ਦੇ ਸਿਰ ਵਿਚ ਪਿਆ । ਉਸ ਨੇ ਵੇਖਿਆ, ਆਖਿਆ ਕੁਝ ਨਹੀਂ, ਪਰ ਉਸਦੇ ਵੇਖਣ ਤੇ ਵੀ ਗੁੱਸਾ ਆਇਆ, ਆਪਣੀ ਤੌਹੀਨ ਜਾਪੀ । ਪਤੀ ਨੂੰ ਕਿਹਾ, ਉਸ ਨੇ ਡੰਡਾ ਫੜਿਆ, ਫ਼ਕੀਰ ਦੇ ਸਿਰ ਵਿਚ ਮਾਰਿਆ, ਖ਼ੂਨ ਵਹਿ ਤੁਰਿਆ ਪਰ ਫ਼ਕੀਰ ਸ਼ਾਂਤ ਹੈ, ਜਦੋਂ ਇਹ ਜੋਰੂ ਦਾ ਗ਼ੁਲਾਮ ਵਾਪਸ ਜਾਣ ਲੱਗਾ, ਪੌੜੀ ਤੋਂ ਡਿੱਗਾ ਤੇ ਮਰ ਗਿਆ।

ਹੁਣ ਉਸ ਮਾਨਮਤੀ ਨੂੰ ਹੋਸ਼ ਆਈ । ਦੌੜ ਕੇ ਥੱਲੇ ਆਈ, ਉਸ ਫ਼ਕੀਰ ਦੇ ਪੈਰ ਫੜ ਲਏ ਅਤੇ ਕਹਿਣ ਲੱਗੀ, ਫ਼ਕੀਰਾ ! ਮੇਰਾ ਗੁਨਾਹ ਮੁਆਫ਼ ਕਰ ਦੇ, ਮੇਰਾ ਪਤੀ ਜ਼ਿੰਦਾ ਕਰ ਦੇ । ਫ਼ਕੀਰ ਹੁਣ ਬੋਲਿਆ, ਜੋ ਹੁਣ ਤੱਕ ਚੁਪ ਸੀ, ਕਹਿਣ ਲੱਗਾ ਭੈਣ! ਮੇਰਾ ਤੇਰਾ ਤਾਂ ਝਗੜਾ ਹੀ ਕੋਈ ਨਹੀਂ, ਝਗੜਾ ਤਾਂ ਮਾਲਕਾਂ ਮਾਲਕਾਂ ਦਾ ਹੈ। ਤੈਨੂੰ ਵੀ ਤੇਰੇ ਪਤੀ ਦੀ ਟੇਕ ਸੀ, ਉਸਨੇ ਤੇਰੇ ਲਈ ਕੁਝ ਕੀਤਾ, ਮੇਰਾ ਵੀ ਪਤੀ ਹੈ, ਮੈਂ ਬੇਸ਼ੱਕ ਨਹੀਂ ਆਖਿਆ ਪਰ ਉਹ ਵੇਖਦਾ ਤਾਂ ਹੈ, ਉਸ ਨੇ ਵੀ ਕੁਝ ਕੀਤਾ, ਮੈਂ ਇਸ ਵਿਚ ਕੀ ਕਰਾਂ ।

*ਤੇਰੇ ਮਾਲਕ ਕੋ ਤੇਰੀ ਰਿਆਇਤ ਜ਼ਰੂਰ ਥੀ ।*
*ਮੇਰੇ ਮਾਲਕ ਕੋ ਮੇਰੀ ਹਿਮਾਇਤ ਜ਼ਰੂਰ ਥੀ ।*
*ਤੇਰਾ ਮਾਲਕ ਆਇਆ ਵੋਹ ਸਟ ਪਿਟਾ ਗਿਆ ।*
*ਫਿਰ ਮੇਰੇ ਮਾਲਕ ਕੋ ਭੀ ਖਿਆਲ ਆ ਗਿਆ ।*
*ਤੇਰਾ ਮਾਲਕ ਆਇਆ ਵੋਹ ਡੰਡਾ ਲਗਾ ਗਿਆ ।*
*ਮੇਰਾ ਮਾਲਕ ਆਇਆ ਵੋਹ ਲੇਖਾ ਚੁਕਾ ਗਿਆ ।*

ਜ਼ਫਰਨਾਮੇ ਵਿਚ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ—

*ਕਦੋ ਪਸਤ ਉਫਤਦ ਪਸੇ ਸ਼ੇਰ ਨਰ, ਨਾਗੀਰਦ, ਬੁਜ਼ੋ-ਮੇਸ਼ ਆਹੂ ਗੁਜ਼ਰ।*

ਜਿਹੜਾ ਮਨੁੱਖ ਸ਼ੇਰ ਦੀ ਸ਼ਰਣ ਵਿਚ ਪੈਂਦਾ ਹੈ, ਬੱਕਰੇ, ਹਰਨ, ਭੇਡੂ ਉਸ ਦੇ ਸਾਹਮਣਿਉਂ ਨਹੀਂ ਲੰਘ ਸਕਦੇ ।

ਮਾਇਆ ਆਪ ਡੋਲਦੀ ਹੈ, ਇਸ ਦੀ ਟੇਕ ਲੈਣ ਵਾਲਾ ਵੀ ਡੋਲਦਾ ਹੈ । ਮਾਇਆ ਤਾਂ ਆਪ ਚੋਰਣੀ ਹੈ, ਇਸ ਦੀ ਦੁਕਾਨ ਤੇ ਹੈ ਹੀ ਚੋਰੀ ਦਾ ਮਾਲ ।

ਇਸ ਮਾਲ ਨਾਲ ਇਸ ਨੇ ਆਪਣੀ ਦੁਕਾਨ ਸਜਾਈ ਹੈ, ਇਹਦੀ ਟੇਕ ਲੈਣ ਵਾਲਾ ਕਿਉਂ ਨਾ ਡੋਲੇਗਾ ।

*ਕਬੀਰ ਮਾਇਆ ਚੋਰਟੀ ਮੁਸਿ ਮੁਸਿ ਲਾਵੈ ਹਾਟਿ ॥*
*ਏਕੁ ਕਬੀਰਾ ਨਾ ਮੁਸੈ ਜਿਨਿ ਕੀਨੀ ਬਾਰਹ ਬਾਟ ॥*

ਪ੍ਰਮਾਤਮਾ ਆਪ ਅਡੋਲ ਹੈ, ਸਦਾ ਥਿਰ ਹੈ, ਉਸ ਦਾ ਆਸਰਾ ਲੈਣ ਵਾਲਾ ਵੀ ਅਟੱਲ ਹੈ—

*ਅਟਲ ਭਇਓ ਧ੍ਰੂ ਜਾਕੈ ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥*

(ਸੋਰਠਿ ਮਹਲਾ ੯, ਪੰਨਾ ੬੩੨)

*ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ ॥*

(ਗੋਂਡ ਨਾਮਦੇਵ, ਪੰਨਾ ੮੭੪)

ਟਿਕੇ ਹੋਏ ਵਿਚ ਟਿਕਣ ਨਾਲ ਮਨ ਨਹੀਂ ਡੋਲਦਾ, ਫਿਰ ਬਚਨ ਨਹੀਂ ਡੋਲਦਾ, ਫਿਰ ਨਜ਼ਰ ਨਹੀਂ ਡੋਲਦੀ, ਨਾ ਹੀ ਮਨੁੱਖ ਮਾਇਆ ਵਿਚ ਡੋਲਦਾ ਹੈ, ਨਾ ਹੀ ਕਿਸੇ ਡਰ ਜਾਂ ਲਾਲਚ ਵਿਚ ਰੱਬ ਦਾ ਬੰਦਾ ਡੋਲਦਾ ਹੈ । ਉਸ ਦਾ ਚਿਤ ਪ੍ਰਮਾਤਮਾ ਵਿਚ ਟਿਕਿਆ ਰਹਿੰਦਾ ਹੈ ।

*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥*
*ਚਰਨ ਕਮਲ ਚਿਤੁ ਰਹਿਓ ਸਮਾਇ ॥*

(ਭੈਰਉ ਕਬੀਰ ਜੀ, ਪੰਨਾ ੧੧੬੨)

## ੨੫

**ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥**
**ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥੨੫॥**

**ਪਦ ਅਰਥ :** **ਬੁਦਬੁਦਾ** = ਬੁਲਬੁਲਾ। **ਉਪਜੈ** = ਪੈਦਾ ਹੁੰਦਾ ਹੈ। **ਬਿਨਸੈ** = ਨਾਸ ਹੁੰਦਾ ਹੈ। **ਰਚਨਾ** = ਖੇਡ। **ਰਚੀ** = ਬਣਾਈ।

**ਅਰਥ :** ਨਾਨਕ ਕਹਿੰਦਾ ਹੈ, ਹੇ ਮਿੱਤ੍ਰ ਸੁਣ ! ਜਿਵੇਂ ਰੋਜ਼ ਪਾਣੀ ਤੋਂ ਬੁਲਬੁਲਾ ਬਣਦਾ ਹੈ ਅਤੇ ਮਿੱਟ ਜਾਂਦਾ ਹੈ, ਇਸੇ ਤਰ੍ਹਾਂ ਹੀ ਇਸ ਸੰਸਾਰ ਦੀ ਖੇਡ ਰਚੀ ਹੋਈ ਹੈ।

**ਭਾਵ ਅਰਥ :** ਪਾਣੀ ਦਾ ਬੁਲਬੁਲਾ ਪਾਣੀ ਤੋਂ ਹੀ ਪੈਦਾ ਹੁੰਦਾ ਹੈ ਅਤੇ ਪਾਣੀ ਦੇ ਵਿਚ ਹੀ ਉਸਦਾ ਵਿਨਾਸ਼ ਹੁੰਦਾ ਹੈ। ਅਸਲ ਵਿਚ ਇਹ ਪਹਿਲਾਂ ਵੀ ਪਾਣੀ ਸੀ, ਬੁਲਬੁਲਾ ਬਣ ਕੇ ਵੀ ਪਾਣੀ ਹੈ, ਮਿਟ ਕੇ ਵੀ ਪਾਣੀ ਹੈ। ਤਿੰਨਾਂ ਹਾਲਤਾਂ ਵਿਚ ਹੀ ਪਾਣੀ ਹੈ। ਇਹ ਵਜੂਦ ਜੋ ਘੜੀ ਪਲ ਲਈ ਬਣਿਆ ਸੀ, ਇਹ ਹਵਾ ਦੇ ਸੰਗ ਦੋਸ਼ ਕਰਕੇ ਸੀ। ਕਿੰਨੀ ਕੁ ਉਮਰ ਹੈ ਬੁਲਬੁਲੇ ਦੀ, ਪਾਣੀ ਤਾਂ ਸਦਾ ਹੈ, ਬੁਲਬੁਲਾ ਸਦਾ ਨਹੀਂ, ਕਦੀ ਨਹੀਂ ਸੀ, ਫਿਰ ਬਣਿਆ, ਫਿਰ ਮਿਟ ਗਿਆ।

ਪ੍ਰਮਾਤਮਾ ਇਕ ਸਾਗਰ ਹੈ, ਜੀਵ ਉਸ ਸਾਗਰ ਤੋਂ ਪੈਦਾ ਹੋਏ ਬੁਲਬੁਲੇ ਹਨ, ਪੈਦਾ ਹੁੰਦੇ ਹਨ ਅਤੇ ਮਿਟ ਜਾਂਦੇ ਹਨ। ਉਸੇ ਦੇ ਵਿਚ ਪੈਦਾ ਹੁੰਦੇ ਹਨ, ਉਸੇ ਵਿਚ ਲੀਨ ਹੋ ਜਾਂਦੇ ਹਨ। ਪਰ ਇਹ ਗੱਲ ਸਮਝ ਵਿਚ ਨਹੀਂ ਆਉਂਦੀ ਕਿ ਜਦੋਂ ਬਰਸਾਤ ਪੈਂਦੀ ਹੈ, ਪਾਣੀ ਦੇ ਬੁਲਬੁਲੇ ਬਣਦੇ ਹਨ, ਧਿਆਨ ਨਾਲ ਵੇਖਣਾ ਉਹ ਹੱਸਦੇ-ਹੱਸਦੇ ਆਉਂਦੇ ਹਨ ਅਤੇ ਹੱਸਦੇ ਹੱਸਦੇ ਵਿਦਾ ਹੋ ਜਾਂਦੇ ਹਨ। ਪਲ ਭਰ ਪਾਣੀ ਤੇ ਤਰਦੇ ਹਨ, ਉਨ੍ਹਾਂ ਦੇ ਬਣਨ ਵਿਚ ਇਕ ਅਨੰਦ ਹੈ, ਤਰਨ ਵਿਚ ਅਨੰਦ ਹੈ, ਉਨ੍ਹਾਂ ਦੇ ਮਿਟਣ ਵਿਚ ਵੀ ਇਕ ਅਨੰਦ ਹੈ। ਮਾਸੂਮ ਬੱਚੇ ਬੁਲਬੁਲੇ ਬਣਦੇ, ਤਰਦੇ, ਮਿਟਦੇ, ਵੇਖ ਕੇ ਬੜੇ ਆਨੰਦਤ ਹੁੰਦੇ ਹਨ, ਉਹ ਬੱਚੇ ਵੀ ਅਜੇ ਉਨ੍ਹਾਂ ਬੁਲਬੁਲਿਆਂ ਵਾਂਗੂੰ ਸਰਲ ਹਨ, ਪਰ ਮਨੁੱਖ ਦੀ ਹਾਲਤ ਇਸ ਤੋਂ ਉਲਟ ਹੈ।

ਇਕ ਮਹਾਤਮਾ ਤੋਂ ਪੁੱਛਿਆ ਗਿਆ ਕਿ ਦੱਸੋਗੇ, ਜੀਵ ਕਿਧਰੋਂ ਆਉਂਦੇ ਹਨ ਅਤੇ ਕਿਧਰ ਜਾਂਦੇ ਹਨ, ਕਹਿਣ ਲੱਗਾ ਇਹ ਤਾਂ ਪਤਾ ਨਹੀਂ ਪਰ ਇੰਨਾ ਅਨੁਭਵ ਆਪਣਾ ਜ਼ਰੂਰ ਹੈ ਕਿ ਰੋਂਦੇ ਹੀ ਆਉਂਦੇ ਹਨ ਅਤੇ ਰੋਂਦੇ ਹੀ ਜਾਂਦੇ ਹਨ ।

ਕ੍ਰੋੜਾਂ ਬ੍ਰਹਿਮੰਡਾਂ ਦੇ ਮਾਲਕ ਦੀ ਅੰਸ਼ ਉਸ ਦਾ ਸਪੁੱਤਰ ਆਪਣੀ ਪਾਣੀ ਦੇ ਬੁਲਬੁਲੇ ਜਿੰਨੀ ਹਸਤੀ ਵੱਖਰੀ ਕਰਕੇ ਬੈਠ ਜਾਏ ਤਾਂ ਜੀਵਨ ਰੋਣਾ ਹੀ ਹੋਵੇਗਾ । ਸ਼ਾਇਦ ਬੁਲਬੁਲੇ ਨੂੰ ਇਹ ਗਿਆਨ ਹੋਵੇ ਕਿ–

*ਨਹ ਕਿਛੁ ਜਨਮੈ ਨਹ ਕਿਛੁ ਮਰੈ ॥*

(ਗਉੜੀ ਸੁਖਮਨੀ ਮਹਲਾ ੫, ਪੰਨਾ ੨੮੧)

ਨਾ ਮੈਂ ਜੰਮਦਾ ਹਾਂ, ਨਾ ਮੈਂ ਮਰਦਾ ਹਾਂ ਪਰ ਬੰਦੇ ਨੂੰ ਇਹ ਗਿਆਨ ਕਿਥੇ ਹੈ, ਇਹ ਤਾਂ ਵੱਖਰੀ ਹਸਤੀ ਮੰਨ ਬੈਠਾ ਹੈ, ਰੱਬ ਕਿਤੇ ਹੋਰ ਹੈ, ਮੈਂ ਹੋਰ ਹਾਂ । ਇਸ ਦੀ ਸਮਝ ਵਿਚ ਇਹ ਗੱਲ ਨਹੀਂ ਆਈ ਕਿ–

*ਦੇਹੀ ਮਾਟੀ ਬੋਲੈ ਪਉਣੁ ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥*

(ਗਉੜੀ ਮਹਲਾ ੧, ਪੰਨਾ ੧੫੨)

ਹਉਮੈ ਦੇ ਕਾਰਨ ਮੈਨੂੰ ਆਪਣੀ ਵਖਰੀ ਹਸਤੀ ਜਾਪਦੀ ਪਈ ਸੀ, ਹਉਮੈ ਦੇ ਕਾਰਣ ਮੇਰਾ ਜਨਮ ਸੀ, ਹਉਮੈ ਦੇ ਕਾਰਣ ਮੌਤ ਸੀ ।

*ਹਉ ਵਿਚਿ ਆਇਆ ਹਉ ਵਿਚਿ ਗਇਆ ॥*
*ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥*

(ਆਸਾ ਦੀ ਵਾਰ, ਪੰਨਾ ੪੬੬)

ਬੁਲਬੁਲੇ ਵਾਲਾ ਗਿਆਨ ਮਨੁੱਖ ਨੂੰ ਕਿਵੇਂ ਆਵੇ ਕਿ ਮੈਂ ਪਹਿਲਾਂ ਵੀ ਪਾਣੀ ਸਾਂ, ਬਾਅਦ ਵਿਚ ਵੀ ਪਾਣੀ ਹਾਂ, ਮਨੁੱਖ ਸੋਚੇ ਕਿ ਮੈਂ ਪਹਿਲਾਂ ਵੀ ਪ੍ਰਮਾਤਮਾ ਦੀ ਅੰਸ਼ ਸਾਂ, ਬਾਅਦ ਵਿਚ ਵੀ ਪ੍ਰਮਾਤਮਾ ਦੀ ਅੰਸ਼ ਸਾਂ, ਇਸ ਵਿਚ ਹਉਮੈ ਕਿਥੋਂ ਆ ਗਈ ਹੈ ਜਿਸ ਨੇ ਦੁਬਿਧਾ ਅਤੇ ਦੁਰਮਤਿ ਪੈਦਾ ਕਰ ਦਿੱਤੀ । ਇਹ ਗੱਲ ਸਮਝ ਵਿਚ ਆਏਗੀ ਪਰ ਆਏਗੀ ਗੁਰੂ ਦੀ ਕ੍ਰਿਪਾ ਨਾਲ, ਗੁਰਮਤਿ ਨਾਲ।

ਭਾਈ ਗੁਰਦਾਸ ਜੀ ਕਹਿੰਦੇ ਹਨ, ਹਵਾ ਨਾਲ ਗੁੱਡੀ ਉਡਦੀ ਹੈ, ਹਵਾ ਤੋਂ ਬਿਨਾਂ ਨਹੀਂ, ਡੋਰੀ ਦੀ ਮਰੋੜ ਨਾਲ ਲਾਟੂ ਘੁੰਮਦਾ ਹੈ, ਮਰੋੜ ਮੁਕ ਜਾਏ ਤਾਂ

ਥੱਕ ਕੇ ਡਿੱਗ ਪੈਂਦਾ ਹੈ, ਸੋਨਾ ਖੋਟਾ ਹੋਵੇ ਤਾਂ ਕੁਠਾਲੀ ਵਿਚ ਭਟਕਦਾ ਹੈ, ਸ਼ੁੱਧ ਹੋਏ ਤਾਂ ਟਿੱਕ ਜਾਂਦਾ ਹੈ, ਕੋਈ ਸ਼ੱਕ ਨਹੀਂ ਰਹਿੰਦਾ। ਦੁਬਿਧਾ ਅਤੇ ਦੁਰਮਤਿ ਹੀ ਮਨੁੱਖ ਨੂੰ ਭਟਕਾਈ ਫਿਰਦੀਆਂ ਹਨ, ਗੁਰੂ ਦੀ ਮਤਿ ਨਾਲ ਇਕ ਦੀ ਟੇਕ ਆ ਜਾਂਦੀ ਹੈ, ਅਫੁਰ ਅਵਸਥਾ ਆ ਜਾਂਦੀ ਹੈ, ਸ਼ੋਰ ਸ਼ਰਾਬਾ ਮੁੱਕ ਜਾਂਦਾ ਹੈ।

*ਪਵਨ ਗਵਨ ਜੈਸੇ ਗੁਡੀਆ ਉਡਤ ਰਹੈ, ਪਵਨ ਰਹਿਤ ਗੁੱਡੀ ਉਡ ਨਾ ਸਕਤ ਹੈ।*
*ਡੋਰੀ ਕੀ ਮਰੋਰ ਜੈਸੇ ਲਟੂਆ ਫਿਰਤ ਰਹੈ, ਤਾਉ ਹਾਉ ਮਿਟੈ ਗਿਰ ਪਰੈ ਹੈ ਸਕਤ ਹੈ।*
*ਕੰਚਨ ਅਸ਼ੁਧ ਜਿਉ ਕੁਠਾਰੀ ਠਹਿਰਾਤ ਨਾਹੀ, ਸੁਧ ਭਏ ਨਿਹਚਲ ਸ਼ਬਕਿ ਸ਼ਕਤ ਹੈ।*
*ਦੁਬਿਧਾ ਦੁਰਮਤਿ ਭਰਮਤ ਹੈ ਚਤੁਰ ਕੁੰਟ, ਗੁਰਮਤਿ ਟੇਕ ਏਕ ਮੋਨ ਨਾ ਬਕਤ ਹੈ।*

ਜਦੋਂ ਇਹ ਟਿਕਦਾ ਹੈ ਤਾਂ ਇਕ ਅਦੀਬ ਦੇ ਕਥਨ ਅਨੁਸਾਰ ਪਤਾ ਲਗਦਾ ਹੈ:

ਮੌਤ ਜਿਸੇ ਕਹਿਤੇ ਹੈਂ ਵੋਹ ਆਖਰੀ ਮੰਜ਼ਿਲ ਤੋ ਨਹੀਂ।
ਏਕ ਔਰ ਭੀ ਜਹਾਂ ਹੈ ਹੱਦੇ ਅਦਮ ਸੇ ਆਗੇ।

ਫਿਰ ਪਤਾ ਲਗਦਾ ਹੈ ਕਿ—

ਆਵਨ ਜਾਨੁ ਇਕੁ ਖੇਲੁ ਬਨਾਇਆ॥
ਆਗਿਆਕਾਰੀ ਕੀਨੀ ਮਾਇਆ॥

(ਗਉੜੀ ਸੁਖਮਨੀ ਮਹਲਾ ੫, ਪੰਨਾ ੨੯੪)

ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ॥
ਪਾਪ ਪੁੰਨ ਤਬ ਕਹ ਤੇ ਹੋਤਾ॥
ਜਬ ਧਾਰੀ ਆਪਨ ਸੁੰਨ ਸਮਾਧਿ॥
ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ॥
ਜਬ ਇਸ ਕਾ ਬਰਨੁ ਚਿਹਨੁ ਨ ਜਾਪਤ॥
ਤਬ ਹਰਖ ਸੋਗ ਕਹੁ ਕਿਸਹਿ ਬਿਆਪਤ॥
ਜਬ ਆਪਨ ਆਪ ਆਪਿ ਪਾਰਬ੍ਰਹਮ॥
ਤਬ ਮੋਹ ਕਹਾ ਕਿਸੁ ਹੋਵਤ ਭਰਮ॥
ਆਪਨੁ ਖੇਲੁ ਆਪਿ ਵਰਤੀਜਾ॥
ਨਾਨਕ ਕਰਨੈਹਾਰੁ ਨ ਦੂਜਾ॥

(ਗਉੜੀ ਸੁਖਮਨੀ ਮਹਲਾ ੫, ਪੰਨਾ ੨੯੦)

ਇਹ ਹੈ ਉਸਦੀ ਖੇਡ। ਇਹ ਖੇਡ ਸਾਡੀ ਸਮਝ ਵਿਚ ਆ ਜਾਏ ਕਿ ਬੁਲਬੁਲੇ ਦਾ ਬਣਨਾ ਉਸਦਾ ਜਨਮ ਨਹੀਂ, ਸਿਰਫ਼ ਹਵਾ ਦਾ ਖੇਲ ਹੈ। ਬੁਲਬੁਲੇ

ਦਾ ਮਿਟਣਾ ਉਸ ਦੀ ਮੌਤ ਨਹੀਂ, ਸਿਰਫ ਹਵਾ ਦਾ ਖੇਲ ਹੈ । ਫਿਰ ਪਤਾ ਲਗੇਗਾ ਕਿ ਸ੍ਰਿਸ਼ਟੀ ਦਾ ਬਣਨਾ ਕੋਈ ਜਨਮ ਨਹੀਂ, ਸਿਰਫ਼ ਹਉਮੈ ਦੇ ਮਾਲਕ ਦਾ ਖੇਲ ਹੈ । ਸ੍ਰਿਸ਼ਟੀ ਦਾ ਮਰਨਾ ਕੋਈ ਮੌਤ ਨਹੀਂ, ਹਉਮੈ ਦੇ ਮਾਲਕ ਦੀ ਲੀਲਾ ਹੈ ।

*ਆਪਹਿ ਸੂਖਮ ਆਪਹਿ ਅਸਥੂਲਾ ਲਖੀ ਨਾ ਜਾਈ ਨਾਨਕ ਲੀਲ੍ਹਾ ॥*

(ਗਉੜੀ ਬਾਵਨ ਅਖਰੀ, ਪੰਨਾ ੨੪੦)

ਸ੍ਰਿਸ਼ਟੀ ਨਾਲ ਜੁੜਿਆਂ ਤੇਰੀ ਉਮਰ ਬੁਲਬੁਲੇ ਜਿੰਨੀ ਹੀ ਹੈ ਪਰ ਸ੍ਰਿਸ਼ਟੀ ਦੇ ਸਿਰਜਨਹਾਰ ਨਾਲ ਜੁੜਿਆਂ ਤੇਰੀ ਉਮਰ ਸਾਗਰ ਜਿੰਨੀ ਹੈ ।

੨੬

**ਪ੍ਰਾਨੀ ਕਛੂ ਨਾ ਚੇਤਈ ਮਦਿ ਮਾਇਆ ਕੈ ਅੰਧੁ ॥**
**ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ ॥੨੬॥**

**ਪਦ ਅਰਥ** : **ਨਾ ਚੇਤਈ** = ਨਹੀਂ ਸਿਮਰਦਾ। **ਮਦਿ** = ਨਸ਼ਾ। **ਫੰਧ** = ਫਾਹ।

**ਅਰਥ** : ਮਾਇਆ ਦੇ ਨਸ਼ੇ ਵਿਚ ਅੰਨ੍ਹਾ ਹੋਇਆ ਜੀਵ ਥੋੜ੍ਹਾ ਵੀ ਪ੍ਰਮਾਤਮਾ ਦਾ ਚੇਤਾ ਨਹੀਂ ਕਰਦਾ, ਨਾਨਕ ਕਹਿੰਦਾ ਹੈ ਕਿ ਹਰੀ ਦੇ ਭਜਨ ਬਿਨਾਂ ਗਲ ਵਿਚ ਜਮਾਂ ਦੀ ਫਾਹੀ ਪੈਂਦੀ ਹੈ।

**ਭਾਵ ਅਰਥ** : ਇਕ ਖ਼ਿਆਲ ਧਾਰਮਿਕ ਦੁਨੀਆਂ ਵਿਚ ਪ੍ਰਚੱਲਤ ਹੈ ਕਿ ਮਾਇਆ ਜਦੋਂ ਭਗਤਾਂ ਦੇ ਕਾਬੂ ਆ ਜਾਂਦੀ ਹੈ ਤਾਂ ਇਹ ਇਸ ਦਾ ਨੱਕ, ਕੰਨ ਕੱਟ ਦਿੰਦੇ ਹਨ। ਕਿਸੇ ਦਾ ਨੱਕ ਜਾਂ ਕੰਨ ਕੱਟ ਦੇਣਾ ਬੜੀ ਵੱਡੀ ਸਜ਼ਾ ਹੈ, ਪਰ ਇਹ ਵੀ ਕਹਿੰਦੇ ਹਾਂ ਕਿ ਭਗਤ ਕਿਸੇ ਨਾਲ ਵਧੀਕੀ ਨਹੀਂ ਕਰਦੇ। ਕੀ ਇਹ ਵਧੀਕੀ ਨਹੀਂ ? ਬਿਲਕੁਲ ਨਹੀਂ। ਜਦੋਂ ਮਾਇਆ ਦੇ ਕਾਬੂ ਕੋਈ ਆ ਜਾਂਦਾ ਹੈ ਤਾਂ ਉਹ ਇਸ ਤੋਂ ਵੀ ਬੁਰਾ ਕਰਦੀ ਹੈ, ਇਸ ਦਾ ਨੱਕ-ਕੰਨ ਇਸ ਲਈ ਕੱਟਿਆ ਕਿ ਲੋਕ ਦੂਰੋਂ ਹੀ ਪਛਾਣ ਲੈਣ ਕਿ ਇਸ ਦੇ ਜਾਲ ਵਿਚ ਨਹੀਂ ਫਸਣਾ। ਉਨ੍ਹਾਂ ਕਿਹਾ, ਨਾ ਮਾਇਆ ਨਾਲ ਨੱਕ ਲਗਾਉਂਦੇ ਹਾਂ, ਨਾ ਕੰਨਾਂ ਨਾਲ ਸੁਣਦੇ ਹਾਂ ਕਿ ਲੋਕ ਕੀ ਕਹਿੰਦੇ ਹਨ, ਇਹ ਅਸੀਂ ਮਾਇਆ ਦਾ ਨੱਕ, ਕੰਨ ਕੱਟ ਦਿੱਤਾ ਹੈ। ਪਰ ਜਦੋਂ ਕੋਈ ਮਾਇਆ ਦੇ ਕਾਬੂ ਆ ਗਿਆ ਉਸ ਨੇ ਕੰਨ ਹੁੰਦਿਆਂ ਹੀ ਬੰਦੇ ਨੂੰ ਬੋਲਾ ਕਰ ਦਿੱਤਾ, ਅੱਖਾਂ ਹੁੰਦਿਆਂ ਹੀ ਅੰਨ੍ਹਾਂ ਕਰ ਦਿੱਤਾ। ਮਨੁੱਖ ਦੇ ਅੰਦਰ ਇੰਨਾ ਸ਼ੋਰ-ਸ਼ਰਾਬਾ ਭਰ ਦਿੱਤਾ ਕਿ ਕੰਨ ਹੁੰਦਿਆਂ ਹੀ ਸੁਣੇ ਕੁਝ ਨਾ, ਅੱਖਾਂ ਹੁੰਦਿਆਂ ਇਹ ਵੇਖ ਨਾ ਸਕੇ, ਮਾਇਆਧਾਰੀ ਦੀ ਪੱਕੀ ਨਿਸ਼ਾਨੀ ਇਹੀ ਹੈ। ਆਉਂਦਿਆਂ ਹੀ ਸਿਰ ਚੁੱਕ ਕੇ ਬੰਦਾ ਵੇਖ ਲਿਆ ਜਾਂ ਪਹਿਲੀ ਅਵਾਜ਼ ਸੁਣ ਲਈ ਤਾਂ ਬੰਦਾ ਮਾਇਆਧਾਰੀ ਨਹੀਂ। ਕੋਈ ਆ ਕੇ ਦਸ ਮਿੰਟ ਖੜਾ ਰਹੇ, ਫਿਰ ਦੋ ਚਾਰ ਵਾਰ ਬੁਲਾਏ, ਫਿਰ ਬੋਲਣਾ, ਇੰਨਾ ਚਿਰ ਤਾਂ ਸ਼ਾਇਦ ਜੋ ਜਮਾਂਦਰੂ ਅੰਨ੍ਹਾ ਹੈ ਉਹ ਵੀ ਨਹੀਂ ਲਗਾਉਂਦਾ, ਉਹ ਵੀ ਪੈਰਾਂ ਦੀ ਆਹਟ ਸੁਣ ਕੇ ਕਹਿ ਦਿੰਦਾ ਹੈ, ਕੌਣ ਹੈ ? ਪਰ ਇਹ ਤਾਂ–

ਮਾਇਆਧਾਰੀ ਅਤਿ ਅੰਨਾ ਬੋਲਾ ॥
ਸ਼ਬਦੁ ਨਾ ਸੁਨਈ ਬਹੁ ਰੋਲ ਘਚੋਲਾ ॥

(ਗਉੜੀ ਕੀ ਵਾਰ, ਪੰਨਾ 313)

ਇਨ੍ਹਾਂ ਮਾਇਆਧਾਰੀ ਬੋਲਿਆਂ ਵਾਸਤੇ ਕਬੀਰ ਸਾਹਿਬ ਨੇ ਕਿਹਾ ਸੀ–

ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥
ਅੰਧੇ ਏਕ ਨਾ ਲਾਗਈ ਜਿਉ ਬਾਂਸੁ ਬਜਾਈਐ ਫੂਕ ॥

(ਸਲੋਕ ਕਬੀਰ ਜੀ ਸਲੋਕ ਨੰ: 158)

ਐਸੇ ਅੰਨ੍ਹਿਆਂ ਲਈ ਇਕਬਾਲ ਨੇ ਕਿਹਾ ਸੀ–

*ਸ਼ਮਾ ਏ ਹਕ ਸੇ ਜੋ ਮੁੱਨਵਰ ਹੋ, ਯੇ ਵੋਹ ਮਹਿਫਲ ਨਾ ਥੀ ।*
*ਬਾਰਸ਼ਿ ਰਹਿਮਤ ਹੂਈ, ਲੇਕਿਨ ਜ਼ਮੀ ਕਾਬਿਲ ਨਾ ਥੀ ।*

ਮਲਕ ਭਾਗੋ, ਸਾਧੂ-ਸੰਤ ਵੀ ਉਹ ਹੀ ਘਰ ਵੜਨ ਦਿੰਦਾ ਸੀ ਜਿਹੜੇ ਪ੍ਰਸ਼ਾਦ ਪਾਣੀ ਤਾਂ ਬੇਸ਼ੱਕ ਛੱਕ ਜਾਣ ਪਰ ਗੱਲ ਮਲਕ ਦੀ ਹੀ ਸੁਣਨ, ਆਪਣੀ ਨਾ ਸੁਣਾਉਣ। ਬਹੁਤ ਸਾਰੇ ਸ਼ਰਧਾਲੂ, ਸਾਧੂ-ਸੰਤਾਂ ਕੋਲ ਸੁਣਾਉਣ ਹੀ ਜਾਂਦੇ ਹਨ, ਸੁਣਨ ਨਹੀਂ ਜਾਂਦੇ। ਜੀਵਨ ਵਿਚ ਪਹਿਲਾ ਦਿਨ ਸੀ ਕਿ ਗੱਲ ਸੁਣਾਉਣ ਵਾਲੇ ਆ ਪਹੁੰਚੇ । ਉਨ੍ਹਾਂ ਕਿਹਾ, ਪਹਿਲਾਂ ਸਾਡੀ ਗੱਲ ਸੁਣ । ਪ੍ਰਸ਼ਾਦਾ ਫਿਰ ਛਕਾਈਂ । ਪਰ ਉਸ ਦੀ ਤਾਂ ਸ਼ਰਤ ਹੀ ਇਹ ਸੀ ਕਿ ਗੱਲ ਮੇਰੀ ਹੋਵੇਗੀ, ਹੋਰ ਕਿਸੇ ਦੀ ਨਹੀਂ, ਬਾਬੇ ਕਿਹਾ, ਨਹੀਂ ਗੱਲ ਮੇਰੀ ਹੋਵੇਗੀ । ਮਜਬੂਰੀ ਸੀ, ਸੁਣਨੀ ਪਈ । ਗੁਰੂ ਨੇ ਜੋ ਕਹਿਣਾ ਸੀ ਕਹਿ ਦਿੱਤਾ, ਕਿ ਜੇ ਤੂੰ ਗੁਰੂ ਵਲੋਂ ਅੰਨ੍ਹਾਂ ਬੋਲਾ ਨਾ ਹੁੰਦਾ ਤਾਂ ਅੱਜ ਤੇਰੇ ਪਕਵਾਨ ਵਿਚੋਂ ਖ਼ੂਨ ਨਾ ਨਿਕਲਦਾ । ਤੂੰ ਗੁਰੂ ਦੀ ਗੱਲ ਸੁਣੀ ਹੀ ਨਹੀਂ, ਉਹ ਸਭ ਜੋ ਤੇਰੀ ਸੁਣਦੇ ਹਨ ਉਨ੍ਹਾਂ ਦੀ ਬੁੱਧ ਭ੍ਰਿਸ਼ਟ ਹੋ ਗਈ ਹੈ, ਉਹ ਭ੍ਰਿਸ਼ਟ ਬੁੱਧੀ ਵਾਲੇ ਦੀ ਗੱਲ ਸੁਣ ਕੇ ਹਾਂ ਵਿਚ ਹਾਂ ਮਿਲਾਉਂਦੇ ਰਹੇ ਹਨ । ਮਲਕ, ਤੂੰ ਅੰਨ੍ਹਾ ਹੈਂ, ਬੋਲਾ ਹੈਂ, ਅੰਨ੍ਹਾ ਰਾਹ ਕੀ ਵਿਖਾਏਗਾ, ਬੋਲਾ ਗੱਲ ਕੀ ਸੁਣਾਏਗਾ ।

ਰੂਮੀ ਨੇ ਇਕ ਬੜੀ ਸੋਹਣੀ ਕਹਾਣੀ ਲਿਖੀ ਹੈ ਕਿ ਇਕ ਬੋਲਾ, ਮਰੀਜ਼ ਦਾ ਪਤਾ ਲੈਣ ਗਿਆ । ਸੋਚਦਾ ਹੈ, ਮੈਨੂੰ ਤਾਂ ਸੁਣਨਾ ਕੁਝ ਨਹੀਂ ਪਰ ਅੰਦਾਜ਼ੇ ਨਾਲ ਹਾਲ-ਚਾਲ ਪੁੱਛਾਂਗਾ । ਮੈਂ ਕਹਾਂਗਾ, ਕੀ ਹਾਲ ਹੈ ? ਉਹ ਕਹੇਗਾ, ਠੀਕ ਹੈ । ਮੈਂ ਕਹਾਂਗਾ, ਸ਼ੁਕਰ ਹੈ । ਮੈਂ ਕਹਾਂਗਾ, ਵੈਦ ਕਿਹੜਾ ਹੈ ? ਉਹ ਕੋਈ ਕਹੇਗਾ, ਮੈਂ ਕਹਾਂਗਾ, ਬਹੁਤ ਅੱਛਾ ਹੈ । ਮੈਂ ਕਹਾਂਗਾ, ਦਵਾਈ ਕਿਹੜੀ ਖਾ ਰਹੇ ਹੋ ? ਕੋਈ ਤਾਂ ਦੱਸੇਗਾ, ਮੈਂ ਕਹਾਂਗਾ, ਕਮਾਲ ਦਵਾਈ ਹੈ ।

ਪਹੁੰਚ ਗਿਆ, ਜਾਂਦਿਆਂ ਹੀ ਪੁੱਛਿਆ, ਕੀ ਹਾਲ ਹੈ ? ਮਰੀਜ਼ ਨੇ ਕਿਹਾ, ਮਰ ਗਏ । ਕਹਿਣ ਲੱਗਾ, ਸ਼ੁਕਰ ਹੈ । ਫਿਰ ਪੁੱਛਿਆ, ਵੈਦ ਕਿਹੜਾ ਹੈ ? ਮਰੀਜ਼ ਗੁੱਸੇ ਵਿਚ ਸੀ, ਉਸ ਕਿਹਾ, ਮੌਤ । ਬੋਲੇ ਨੇ ਕਿਹਾ, ਕਮਾਲ ਵੈਦ ਹੈ। ਫਿਰ ਪੁੱਛਿਆ, ਦਵਾਈ ਕਿਹੜੀ ਖਾ ਰਹੇ ਹੋ ? ਮਰੀਜ਼ ਦੇ ਸਬਰ ਦੀ ਹੱਦ ਮੁੱਕ ਗਈ । ਉਸ ਨੇ ਕਿਹਾ, ਜ਼ਹਿਰ । ਬੋਲਾ ਕਹਿਣ ਲੱਗਾ, ਬੜੀ ਵਧੀਆ ਦਵਾਈ ਹੈ, ਬਸ ਠੀਕ ਹੋਏ ਕਿ ਹੋਏ ।

ਇਸੇ ਤਰ੍ਹਾਂ ਹੀ ਮਾਇਆਧਾਰੀਆਂ ਦੀ ਦੁਨੀਆਂ ਅੰਨ੍ਹਿਆਂ, ਬੋਲਿਆਂ ਦੀ ਦੁਨੀਆਂ ਹੈ । ਕੌਣ ਕਿਸੇ ਦੀ ਸੁਣਦਾ ਹੈ, ਕੌਣ ਕਿਸੇ ਦੀ ਸਮਝਦਾ ਹੈ ।

ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਕਹਿੰਦੇ ਹਨ ਕਿ ਮਾਇਆ ਦੇ ਨਸ਼ੇ ਵਿਚ ਮਤਿਆ ਹੋਇਆ ਇਹ ਮਨੁੱਖ ਹੈ, ਇਹ ਕੁਝ ਵੀ ਚੇਤੇ ਨਹੀਂ ਕਰਦਾ । ਭਾਵ ਏਨਾ ਮਦਹੋਸ਼ ਹੋ ਗਿਆ ਕਿ ਸੱਜਣ ਦੁਸ਼ਮਣ ਦੀ ਵੀ ਤਮੀਜ਼ ਨਹੀਂ ਰਹਿ ਗਈ । ਜ਼ਹਿਰ, ਅੰਮ੍ਰਿਤ ਦਾ ਕੋਈ ਫ਼ਰਕ ਇਸ ਦੇ ਜੀਵਨ ਵਿਚ ਨਹੀਂ ਰਿਹਾ। ਹਰੀ ਦਾ ਭਜਨ ਕੀਤਾ ਨਹੀਂ, ਸਿਮਰਨ ਬਿਨਾਂ ਗੱਲ ਵਿਚ ਜਮਾਂ ਦੀ ਫਾਹੀ ਪਵੇਗੀ। ਹੁਣ ਤਾਂ ਐਸਾ ਕੋਈ ਇਲਾਜ ਚਾਹੀਦਾ ਹੈ ਜਿਵੇਂ ਕੋਈ ਪੁਲਸ ਵਾਲਾ ਦੋ ਥੱਪੜ ਮਾਰੇ ਤਾਂ ਸ਼ਰਾਬੀ ਦਾ ਨਸ਼ਾ ਉਤਰ ਜਾਂਦਾ ਹੈ । ਗੁਰੂ ਵੀ ਸ਼ਬਦ ਦੇ ਥੱਪੜ ਮਾਰਦਾ ਹੈ । ਇਹ ਸਲੋਕ ਹੈ ਹੀ ਮਾਇਆਧਾਰੀਆਂ ਦੇ ਮੂੰਹ ਤੇ ਥੱਪੜ, ਤਾਂਕਿ ਗੁਰੂ ਨੂੰ ਵੇਖ ਸਕਣ, ਗੁਰੂ ਦੀ ਸੁਣ ਸਕਣ।

ੲ੧

**ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥**
**ਕਹੁ ਨਾਨਕ ਸੁਨ ਰੇ ਮਨਾ ਦੁਰਲਭ ਮਾਨੁਖ ਦੇਹ ॥੨੭॥**

**ਪਦ ਅਰਥ** : **ਦੁਰਲਭ** = ਕਠਨਾਈ ਨਾਲ ਮਿਲਣ ਵਾਲੀ ।

**ਅਰਥ** : ਨਾਨਕ ਕਹਿੰਦਾ ਹੈ, ਹੇ ਮਨ ਸੁਣ ! ਇਹ ਮਨੁੱਖਾ ਸਰੀਰ ਬੜਾ ਮੁਸ਼ਕਿਲ ਨਾਲ ਮਿਲਿਆ ਹੈ ਜੇ ਤੂੰ ਸਦਾ ਲਈ ਸੁਖ ਚਾਹੁੰਦਾ ਹੈ ਤਾਂ ਰਮੇ ਹੋਏ ਪ੍ਰਮਾਤਮਾ ਦੀ ਸ਼ਰਨ ਲੈ ।

**ਭਾਵ ਅਰਥ** : ਇਸ ਸਲੋਕ ਵਿਚ ਦੋ ਖ਼ਿਆਲ ਬੜੇ ਅਮੁਲ ਹਨ, ਇਕ ਤਾਂ ਇਹ ਕਿ ਮਨੁੱਖਾ ਦੇਹ ਦੁਰਲਭ ਹੈ, ਦੂਸਰਾ ਇਸ ਵਿਚ ਸਦੀਵੀ ਸੁਖ ਮਿਲਣਾ ਚਾਹੀਦਾ ਹੈ।

ਅਗਰ ਪਸ਼ੂ-ਪੰਛੀ ਦੀ ਦੇਹ ਪਾ ਕੇ ਕੋਈ ਦੁਖੀ ਹੋਵੇ, ਸੁਭਾਵਕ ਹੈ, ਕੋਈ ਵੱਡੀ ਗੱਲ ਨਹੀਂ । ਪਰ ਕੋਈ ਮਨੁੱਖਾ ਦੇਹ ਪਾ ਕੇ ਵੀ ਦੁਖੀ ਹੋਵੇ, ਬੜੇ ਅਫ਼ਸੋਸ ਦੀ ਗੱਲ ਹੈ । ਪਸ਼ੂਆਂ ਨੂੰ ਤਾਂ ਇੰਨਾ ਦੁਖ ਹੈ ਕਿ ਦੁਖ ਦੇ ਹੀ ਆਦੀ ਹੋ ਗਏ ਹਨ । ਇੰਝ ਸਮਝਣਾ ਕਿ ਜਿਵੇਂ ਕਿਸੇ ਮਨੁੱਖ ਦਾ ਐਕਸੀਡੈਂਟ ਹੋ ਜਾਏ, ਚੋਟਾਂ ਬਹੁਤ ਹੋਣ ਪਰ ਉਹ ਬੇਹੋਸ਼ ਹੋਵੇ ਤੇ ਵੇਖਣ ਵਾਲਾ ਇਹ ਆਖੇ ਕਿ ਇਹ ਤਾਂ ਰੋ ਨਹੀਂ ਰਿਹਾ, ਕੁਰਲਾ ਨਹੀਂ ਰਿਹਾ, ਇਸ ਨੂੰ ਦੁੱਖ ਹੀ ਕੋਈ ਨਹੀਂ । ਪਰ ਐਸਾ ਹੈ ਨਹੀਂ, ਉਹ ਬਹੁਤ ਦੁੱਖੀ ਹੈ, ਉਹ ਇੰਨਾ ਦੁੱਖੀ ਹੈ ਕਿ ਦੁੱਖ ਵਿਚ ਹੀ ਬੇਹੋਸ਼ ਹੋ ਗਿਆ ਹੈ, ਉਹ ਰੋਣ ਜੋਗਾ ਵੀ ਨਹੀਂ ਰਿਹਾ ।

ਅਸੀਂ ਕਦੀ ਸੋਚਿਆ ਹੈ, ਜੋ ਇਕ ਬੈਲ ਨਾਲ ਹੋ ਰਿਹਾ ਹੈ, ਕਦੀ ਮਨੁੱਖ ਨਾਲ ਹੋਵੇ ਤਾਂ ਇਸ ਦੀ ਕੀ ਹਾਲਤ ਹੋਵੇ ।

*ਚਾਰਿ ਪਾਵ ਦੁਇ ਸਿੰਗ ਗੁੰਗ ਮੁਖਿ ਤਬ ਕੈਸੇ ਗੁਨ ਗਈ ਹੈ ॥*
*ਊਠਤ ਬੈਠਤ ਠੇਗਾ ਪਰਿ ਹੈ ਤਬ ਕਤ ਮੂੰਡ ਲੁਕਈ ਹੈ ॥*

(ਗੁਜਰੀ **ਕਬੀਰ ਜੀ**, ਪੰਨਾ ੫੨੪)

ਇਕ ਮਾਂ ਦਾ ਮਾਸੂਮ ਬੱਚਾ, ਦੁੱਧ ਤੋਂ ਵਿਲਕ ਕੇ ਭੁੱਖਾ ਮਰ ਜਾਏ, ਕੋਈ ਜਰਵਾਣਾ ਉਸ ਨੂੰ ਕਹੇ ਕਿ ਤੂੰ ਆਪਣਾ ਦੁੱਧ ਮੇਰੇ ਬੱਚੇ ਨੂੰ ਪਿਲਾਏਂਗੀ, ਆਪਣੇ ਨੂੰ ਨਹੀਂ। ਉਸ ਮਾਂ ਦੇ ਮਨ ਦੀ ਹਾਲਤ ਆਪ ਸਮਝਦੇ ਹੋ। ਸ਼ਾਇਦ ਇਹੀ ਹਾਲਤ ਉਸ ਗਊ ਦੀ ਹੈ ਜਿਸ ਦੇ ਵਛੜੇ ਨੂੰ ਅਹੀਰ ਇਕ ਪਾਸੇ ਬੰਨ੍ਹ ਦਿੰਦਾ ਹੈ ਅਤੇ ਦੁੱਧ ਜ਼ਬਰਦਸਤੀ ਆਪ ਚੋਅ ਕੇ ਲੈ ਜਾਂਦਾ ਹੈ।

ਜਦੋਂ ਡੇਅਰੀ ਫਾਰਮਾਂ ਵਿਚ ਵੱਛੇ ਕੱਟਿਆਂ ਨੂੰ ਆਖ਼ਰੀ ਸਾਹ ਲੈਂਦਿਆਂ ਵੇਖੋਗੇ ਤਾਂ ਖ਼ਿਆਲ ਆਵੇਗਾ ਕਿ ਇਨ੍ਹਾਂ ਨੇ ਕੀ ਸੁਖ ਵੇਖਿਆ ਹੈ। ਪਸ਼ੂ ਗਰਮੀ ਸਰਦੀ ਵੀ ਬਾਹਰ ਹੀ ਸਹਾਰਦੇ ਹਨ।

ਇਕ ਕੁੱਤਾ ਦਰ-ਦਰ ਭਟਕ ਰਿਹਾ ਹੈ। ਜਿਧਰ ਜਾਏ ਫਿਟਕਾਰਾਂ ਹੀ ਫਿਟਕਾਰਾਂ, ਕੀ ਸੁਖ ਹੈ ਇਨ੍ਹਾਂ ਫਿਟਕਾਰਾਂ ਵਿਚ ? ਬੰਦੇ ਦੀ ਵੀ ਇਹੋ ਹੀ ਹਾਲਤ ਹੋਵੇ ਤਾਂ ਅਫ਼ਸੋਸ ਹੈ। ਪਸ਼ੂਆਂ ਕੋਲ ਬੁੱਧ ਨਹੀਂ, ਇਸੇ ਵਾਸਤੇ ਉਹ ਚੋਗਾ ਵੇਖ ਕੇ ਫਸ ਜਾਂਦੇ ਹਨ, ਜਾਲ ਉਨ੍ਹਾਂ ਨੂੰ ਨਜ਼ਰ ਨਹੀਂ ਆਉਂਦਾ।

*ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥*
*ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥*

(ਸਿਰੀ ਰਾਗ ਮਹਲਾ ੧, ਪੰਨਾ ੫੫)

ਪਰ ਬੰਦੇ ਨੂੰ ਵੀ ਜਾਲ ਨਜ਼ਰ ਨਾ ਆਵੇ ਤਾਂ ਅਫ਼ਸੋਸ ਹੈ ਕਿ ਅੱਖਾਂ ਹੁੰਦਿਆਂ ਹੀ ਕਿਉਂ ਦੁਖ ਭੋਗ ਰਿਹਾ ਹੈ, ਕਿਉਂ ਖੂਹ ਵਿਚ ਡਿੱਗ ਰਿਹਾ ਹੈ। ਜਦੋਂ ਭੋਜਨ ਨਾਲ ਤੇਰਾ ਘਰ ਭਰਪੂਰ ਹੈ ਤਾਂ ਤੂੰ ਕਿਉਂ ਭੁੱਖ ਸਹਾਰ ਰਿਹਾ ਹੈਂ। ਧਨ ਨਾਲ ਤੇਰਾ ਘਰ ਭਰਪੂਰ ਹੈ, ਫਿਰ ਤੂੰ ਕਿਉਂ ਕੰਗਾਲਾਂ ਵਾਂਗੂੰ ਫਿਰ ਰਿਹਾ ਹੈਂ।

ਇਕ ਭਿਖਾਰੀ ਸਾਰੀ ਉਮਰ ਜਿਥੇ ਭਿਖਿਆ ਮੰਗਦਾ ਰਿਹਾ ਉਸ ਦੇ ਮਰਨ ਬਾਅਦ ਉਥੋਂ ਥੱਲਿਓਂ ਜ਼ਮੀਨ ਪੁੱਟਣ ਤੇ ਲੋਕਾਂ ਨੂੰ ਖਜ਼ਾਨਾ ਮਿਲਿਆ। ਇਹ ਮੰਗਦਾ ਹੀ ਇਸ ਲਈ ਰਿਹਾ, ਘਰ ਨਹੀਂ ਵੇਖਿਆ, ਖ਼ਜ਼ਾਨਾ ਨਜ਼ਰ ਨਹੀਂ ਆਇਆ।

ਤੂੰ ਛਿਨ ਭੰਗਰ ਸੁਖ ਚਾਹੁੰਦਾ ਹੈਂ, ਇਹ ਸੁਖ ਨਹੀਂ, ਸੁਖ ਦਾ ਚੋਗਾ ਹੈ, ਜੋ ਮਾਇਆ ਨੇ ਸੁੱਟਿਆ ਹੈ। ਇਸ ਦੇ ਮਗਰ ਦੁੱਖ ਦਾ ਬਹੁਤ ਵੱਡਾ ਜਾਲ ਹੈ ਜਿਹੜਾ ਤੈਨੂੰ ਉਦੋਂ ਹੀ ਨਜ਼ਰ ਆਉਂਦਾ ਹੈ ਜਦੋਂ ਤੂੰ ਫਸ ਜਾਂਦਾ ਹੈਂ। ਤੂੰ ਛੇਤੀ-ਛੇਤੀ ਉਡਾਰੀ ਮਾਰਦਾ ਹੈਂ, ਫਸਦਾ ਹੈਂ, ਪੰਖ ਟੁੱਟ ਜਾਂਦੇ ਹਨ, ਥੋੜ੍ਹੇ ਸੁਖ ਲਈ ਉਮਰ ਭਰ ਦਾ ਦੁਖ ਪੱਲੇ ਪੈ ਜਾਂਦਾ ਹੈ।

*ਉਡਹਿ ਤਾਂ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ॥*
*ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥*

(ਰਾਮਕਲੀ, ਪੰਨਾ ੯੩੪)

ਸੁਖ ਲਈ ਤੇਰਾ ਦੌੜਨਾ ਇੰਝ ਹੈ ਜਿਵੇਂ ਮਾਰੂਥਲ ਵਿਚ ਇਕ ਹਰਨ ਦੀ ਦੌੜ ਹੁੰਦੀ ਹੈ। ਤੁਰਦਾ ਤੂੰ ਸੁਖ ਲਈ ਹੈਂ, ਪਰ ਸੁਖ ਵਾਸਤੇ ਤੈਨੂੰ ਦੁਖ ਹੀ ਮਿਲਦਾ ਹੈ।

*ਸੁਖ ਕੈ ਹੇਤ ਬਹੁਤ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥*

(ਆਸਾ ਮ: ੯, ਪੰਨਾ ੪੧੧)

ਸੰਸਾਰ ਵਿਚ ਸੁਖ ਹੈ ਹੀ ਨਹੀਂ ਸਿਰਫ ਸੁਖ ਦਾ ਭਰਮ ਹੈ। ਹਾਂ ਇਕ ਗੱਲ ਜ਼ਰੂਰ ਹੈ, ਭਰਮ ਐਵੇਂ ਨਹੀਂ ਪੈਦਾ ਹੋਇਆ, ਪ੍ਰਛਾਵਾਂ ਐਵੇਂ ਨਹੀਂ ਬਣ ਗਿਆ। ਮਗਰ ਕੋਈ ਜ਼ਰੂਰ ਪ੍ਰਛਾਵੇਂ ਵਾਲਾ ਮੌਜੂਦ ਹੈ।

ਸਾਹਿਬ ਕਹਿੰਦੇ ਹਨ ਕਿ ਤੂੰ ਪ੍ਰਮਾਤਮਾ ਦੇ ਪ੍ਰਛਾਵੇਂ ਦੀ ਸ਼ਰਨ ਵਿਚ ਸੁਖ ਚਾਹੁੰਦਾ ਹੈਂ। ਇਥੇ ਸੁਖ ਨਹੀਂ ਸੁਖ ਦਾ ਭਰਮ ਹੈ, ਸਦਾ ਸੁਖ ਚਾਹੁੰਦਾ ਹੈਂ ਤਾਂ ਉਹ ਪ੍ਰਮਾਤਮਾ ਦੀ ਸ਼ਰਨ ਵਿਚ ਹੈ। ਫਿਰ, ਮਿਲ ਸਿਰਫ਼ ਮਨੁੱਖਾ ਜਨਮ ਵਿਚ ਹੀ ਸਕਦਾ ਹੈ। ਪ੍ਰਮਾਤਮਾ ਦੀ ਸ਼ਰਨ ਸਿਰਫ ਮਨੁੱਖਾ ਜਨਮ ਵਿਚ ਹੀ ਮਿਲਦੀ ਹੈ।

ਉਸ ਕੋਲੋਂ ਸੁਖ ਕਿਵੇਂ ਲੈਣਾ ਹੈ, ਇਹੀ ਸਮਝਣ ਵਾਲੀ ਗੱਲ ਹੈ। ਉਸ ਵਲ ਮੂੰਹ ਕਰਨਾ ਹੀ ਸੁਖ ਹੈ, ਉਸ ਦੀ ਯਾਦ ਹੀ ਸੁਖ ਹੈ, ਉਸ ਦੇ ਪਾਸ ਬੈਠਣਾ ਹੀ ਸੁਖ ਹੈ। ਤੂੰ ਉਸ ਨੂੰ ਜਿਸ਼ ਪਾਸਿਓਂ ਵੇਖੇਂ, ਉਹ ਹਰ ਪਾਸਿਓਂ ਸੁਖ ਦਾ ਪਹਾੜ ਹੈ।

*ਤਿਸ ਕੀ ਸਰਨੀ ਪਰੁ ਮਨਾ ਜਿਸੁ ਜੇਵਡੁ ਅਵਰੁ ਨਾ ਕੋਇ ॥*
*ਜਿਸੁ ਸਿਮਰਤ ਸੁਖੁ ਹੋਇ ਘਣਾ ਦੁਖੁ ਦਰਦੁ ਨਾ ਮੂਲੇ ਹੋਇ ॥*

(ਸਿਰੀ ਰਾਗ ਮਹਲਾ ੫, ਪੰਨਾ ੪੪)

ਉਸਦੇ ਘਰ ਵਿਚ ਚੋਗਾ ਤਾਂ ਬਹੁਤ ਹੈ ਜਾਲ ਕੋਈ ਨਹੀਂ, ਬੰਧਨ ਕੋਈ ਨਹੀਂ, ਮੁਕਤੀ ਹੀ ਮੁਕਤੀ ਹੈ।

ਉਸ ਦੇ ਘਰ ਵਿਚ ਸੁਖ ਤਾਂ ਹੈ, ਦੁਖ ਕੋਈ ਨਹੀਂ। ਤੂੰ ਸੁਖ ਚਾਹੁੰਦਾ ਹੈਂ ਤਾਂ ਸਿਰਫ ਇਕ ਕੰਮ ਕਰ, ਕਿ ਜਿਵੇਂ ਹੋ ਸਕੇ ਉਸ ਦੇ ਘਰ ਪਹੁੰਚ ਜਾ। ਸੁਖਾਂ ਦੀ ਮੰਗ ਛੱਡ, ਤੂੰ ਉਸ ਦੇ ਘਰ ਪਹੁੰਚ ਜਾ, ਫਿਰ ਸਾਰੇ ਹੀ ਸੁਖ ਤੇਰੀ ਝੋਲੀ

ਵਿਚ ਆ ਪੈਣਗੇ। ਦੁਖ ਉਸ ਦੇ ਦਰ ਤੋਂ ਬਾਹਰ ਹੀ ਤੇਰਾ ਸਾਥ ਛੱਡ ਜਾਣਗੇ।

*ਤੇਰੈ ਘਰਿ ਆਨੰਦੁ ਵਧਾਈ ਤੁਧੁ ਘਰਿ ॥*

(ਰਾਮਕਲੀ ਵਾਰ ਪੰਨਾ ੯੬੫)

ਦੋ ਗੱਲਾਂ ਧਿਆਨ ਵਿਚ ਰੱਖਣੀਆਂ, ਮਨੁੱਖਾ ਦੇਹ ਦੁਰਲਭ ਹੈ, ਇਸ ਵਿਚ ਸੁਖ ਚਾਹੀਦਾ ਹੈ। ਉਹ ਮਿਲੇਗਾ ਪ੍ਰਮਾਤਮਾ ਦੀ ਸ਼ਰਨ ਵਿਚ।

੨੮

**ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥**
**ਕਹੁ ਨਾਨਕ ਬਿਨੁ ਹਰਿ ਭਜਨਿ ਬਿਰਥਾ ਜਨਮੁ ਸਿਰਾਨ ॥੨੮॥**

**ਪਦ ਅਰਥ** : **ਕਾਰਨਿ** = ਵਾਸਤੇ। **ਧਾਵਹੀ** = ਦੌੜਦੇ ਹਨ। **ਸਿਰਾਨਿ** = ਗੁਜ਼ਰ ਜਾਂਦਾ ਹੈ।

**ਅਰਥ** : ਮਾਇਆ ਵਾਸਤੇ ਬੇਸਮਝ ਅਤੇ ਅਣਜਾਣ ਲੋਕ ਭੱਜ-ਦੌੜ ਕਰਦੇ ਹਨ, ਨਾਨਕ ਦਾ ਕਥਨ ਹੈ ਕਿ ਪ੍ਰਭੂ ਦੇ ਭਜਨ ਬਿਨਾਂ ਮਨੁੱਖਾ ਜਨਮ ਬਿਰਥਾ ਹੀ ਗੁਜ਼ਰ ਜਾਂਦਾ ਹੈ।

**ਭਾਵ ਅਰਥ** : ਮਾਇਆ ਨੂੰ ਮਨੁੱਖ ਗੁਜ਼ਰਾਨ ਹੀ ਬਣਾਵੇ, ਇਸ ਨੂੰ ਸਾਧਨ ਹੀ ਸਮਝੇ, ਮੰਤਵ ਨਾ ਸਮਝੇ ਤਾਂ ਜੀਵਨ ਦੀ ਬਿਰਥਾ ਦੌੜ-ਭੱਜ ਖਤਮ ਹੋ ਸਕਦੀ ਹੈ। ਜਿੰਨੀ ਸ਼ਕਤੀ ਇਸ ਦੀ ਧਨ ਇਕੱਠਾ ਕਰਨ ਵਿਚ ਲੱਗੀ ਹੈ, ਇੰਨੀ ਸ਼ਕਤੀ ਨਾਲ ਹੋਰ ਬਹੁਤ ਉਸਾਰੂ ਕੰਮ ਹੋ ਸਕਦੇ ਸਨ। ਬੰਦਾ ਪ੍ਰਮਾਤਮਾ ਦਾ ਰੂਪ ਹੋ ਸਕਦਾ ਸੀ, ਪਰ ਇਹ ਲਕਸ਼ ਨਿਕੰਮਾ ਚੁਣ ਬੈਠਾ। ਲਕਸ਼ ਨਿਕੰਮਾ ਇਸ ਲਈ ਕਿ ਸਿਰਫ਼ ਸਾਧਨ ਹੀ ਇਕੱਠੇ ਕਰਨੇ ਹਨ, ਸਾਧਨਾ ਨਹੀਂ ਕਰਨੀ।

ਇਸੇ ਵਾਸਤੇ ਸਾਰੀ ਦੁਨੀਆਂ ਵਿਚ ਲੁੱਟ ਮੱਚੀ ਹੋਈ ਹੈ। ਬੰਦੇ ਦਾ ਇਕ ਹੀ ਯਤਨ ਹੈ ਕਿ ਦੂਸਰੇ ਦੀ ਜੇਬ ਵਿਚੋਂ ਮੇਰੇ ਕੋਲ ਧਨ ਕਿਵੇਂ ਆ ਜਾਵੇ, ਉਸਦਾ ਯਤਨ ਅੱਗੇ ਕਿਤੇ ਹੈ। ਇਸੇ ਤਰ੍ਹਾਂ ਸਮੁੱਚੀ ਮਨੁੱਖਤਾ ਦੀ ਇਕ ਕਤਾਰ ਵੇਖੋਗੇ, ਜਿਥੇ ਕਿ ਹਰ ਬੰਦਾ ਦੂਸਰੇ ਦੀ ਜੇਬ ਵਿਚ ਹੱਥ ਪਾ ਕੇ ਖੜ੍ਹਾ ਹੈ। ਕੀ ਫਿਰ ਇਹ ਇਨਸਾਨ ਹਨ ਜਾਂ ਜੇਬ ਕਤਰਿਆਂ ਦੀ ਦੁਨੀਆ। ਜਿਥੇ ਹਰ ਬੰਦਾ ਹੀ ਦੂਸਰੇ ਦੇ ਧਨ ਤੇ ਨਜ਼ਰ ਰੱਖ ਕੇ ਬੈਠਾ ਹੈ।

ਭਾਈ ਗੁਰਦਾਸ ਜੀ ਕਹਿੰਦੇ ਹਨ, ਤੂੰ ਦੌੜਿਆ ਬਹੁਤ ਪਰ ਮਿਲਿਆ ਤੈਨੂੰ ਕੁਝ ਵੀ ਨਾ—

*ਜੈਸੇ ਬੈਲ ਤੇਲੀ ਕੋ ਜਾਨਤ ਕਈ ਕੋਸ ਚਲਿਉ,,*
*ਨੈਨ ਉਘਰਤ ਵਾਂਹੀ ਠਾਉ ਹੀ ਠਿਕਾਨੋ ਹੈ।*
*ਜੈਸੇ ਜੇਵਰੀ ਬਟਤੁ ਆਂਧਰੋ ਅਚਿੰਤ ਚਿਤ,*

ਖਾਤਜਾਤ ਬਛਰੋ ਟਟੋਰੇ ਪਛੁਤਾਨੋ ਹੈ ।
ਜੈਸੇ ਮ੍ਰਿਗ ਤ੍ਰਿਸ਼ਨਾ ਲਉ ਧਾਵੈ ਮ੍ਰਿਗ ਤ੍ਰਿਖਾਵੰਤ,
ਆਵਤ ਨਾ ਸਾਂਤ ਭ੍ਰਮ ਭ੍ਰਮਤ ਹੈਰਾਨੋ ਹੈ ।
ਤੈਸੇ ਸੁਪਨੰਤਰ ਦਿਸੰਤਰ ਬਿਹਾਇ ਗਈ,
ਪਹੁੰਚ ਨਾ ਸਕਿਉ ਤਹਾਂ ਜਹਾਂ ਮੋਹਿ ਜਾਨੋ ਹੈ ।

ਧਨ ਲਈ ਤੇਰੀ ਦੌੜ-ਭੱਜ ਸੀ । ਭਾਗਾਂ ਤੋਂ ਬਿਨਾਂ ਉਹ ਵੀ ਨਹੀਂ ਮਿਲਦਾ। ਇਕ ਜਯੋਤਸ਼ੀ ਨੇ ਵੇਖਿਆ ਕਿ ਇਕ ਦਰਿਆ ਦੇ ਕੰਢੇ ਪਾਰਸ ਹੈ । ਪੰਜ ਦਿਨ ਦਾ ਰਸਤਾ ਸੀ, ਇਹ ਪਹੁੰਚ ਗਿਆ । ਵੇਖ ਕੇ ਹੈਰਾਨ ਹੋ ਗਿਆ ਕਿ ਇਕ ਬਿਰਧ ਮਾਈ ਉਸ ਪਾਰਸ ਨਾਲ ਪੈਰ ਸਾਫ਼ ਕਰ ਰਹੀ ਹੈ । ਇਸ ਨੇ ਸੋਚਿਆ ਕਿ ਜੇ ਮੈਂ ਮਾਈ ਤੋਂ ਪਾਰਸ ਮੰਗਿਆ ਤਾਂ ਇਹ ਦੇਵੇਗੀ ਨਹੀਂ, ਜਦੋਂ ਇਹ ਪੈਰ ਸਾਫ਼ ਕਰਕੇ ਰੱਖ ਦੇਵੇਗੀ ਮੈਂ ਚੁੱਕ ਲਵਾਂਗਾ, ਉਡੀਕ ਕਰਨ ਲੱਗਾ ਪਰ ਮਾਈ ਨੇ ਪੈਰ ਸਾਫ਼ ਕਰ ਕੇ ਉਹ ਪਾਰਸ ਨਦੀ ਵਿਚ ਸੁੱਟ ਦਿੱਤਾ । ਜਯੋਤਸ਼ੀ ਨੇ ਉੱਚੀ ਪੁਕਾਰ ਕੇ ਕਿਹਾ, "ਮਾਈ ਤੂੰ ਹਨੇਰ ਕਰ ਦਿੱਤਾ ਹੈ, ਇਹ ਪਾਰਸ ਸੀ ਤੂੰ ਨਦੀ ਵਿਚ ਸੁੱਟ ਦਿੱਤਾ ਹੈ ।" ਮਾਈ ਨੇ ਕਿਹਾ, "ਜਯੋਤਸ਼ੀ ! ਮੈਂ ਮਾਈ ਨਹੀਂ, ਤੇਰੀ ਕਿਸਮਤ ਹਾਂ ।" ਤੂੰ ਇਹ ਨਹੀਂ ਵੇਖਿਆ ਕਿ ਪਾਰਸ ਤੇਰੇ ਭਾਗਾਂ ਵਿਚ ਨਹੀਂ, ਭਾਗਾਂ ਬਿਨਾਂ ਕੁਝ ਨਹੀਂ ਮਿਲਦਾ ।

ਮਨੁੱਖ ਇਹ ਨਹੀਂ ਸੋਚਦਾ ਕਿ ਕਾਰੂ ਵਾਂਗੂੰ ਜੇ ਮੈਂ ਸਾਰੀ ਦੁਨੀਆ ਦਾ ਧਨ ਇਕੱਠਾ ਕਰ ਵੀ ਲਵਾਂ, ਬੇਸ਼ਕ ਕਬਰਾਂ ਵੀ ਪੁਟਵਾ ਲਵਾਂ (ਉਸ ਵਕਤ ਮੁਰਦਿਆਂ ਦੇ ਹੱਥਾਂ ਵਿਚ ਇਕ ਰੁਪਿਆ ਦੇਣ ਦੀ ਰੀਤ ਸੀ । ਕਾਰੂ ਨੇ ਸਾਰੀਆਂ ਕਬਰਾਂ ਖੁਦਵਾ ਲਈਆਂ ਸਨ), ਫਿਰ ਵੀ ਕੀ ਬਣੇਗਾ ।

ਗੁਰੂ ਨਾਨਕ ਦੇਵ ਜੀ ਨੇ ਸੱਜਣ ਠੱਗ ਨੂੰ ਇਕ ਗੱਲ ਕਹੀ ਸੀ, ਸੱਜਣਾ! ਜਿਨ੍ਹਾਂ ਪਾਸ ਥੋੜ੍ਹਾ ਧਨ ਸੀ ਉਨ੍ਹਾਂ ਦਾ ਇਹ ਹਾਲ ਹੋਇਆ, ਦੱਸ ਤੇਰਾ ਕੀ ਹਾਲ ਹੋਵੇਗਾ ਜਿਸ ਨੇ ਇੰਨੀ ਇਕੱਠੀ ਕਰ ਲਈ ਹੈ ।

ਫਿਰ ਦੌੜ-ਭੱਜ ਕਿਸ ਗੱਲ ਲਈ ਕਰਨੀ ਚਾਹੀਦੀ ਹੈ । ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਦੌੜ-ਭੱਜ ਇਸ ਲਈ ਕਰ ਕਿ ਜਨਮ ਬਿਰਥਾ ਨਾ ਬੀਤ ਜਾਵੇ।

ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜ ਰੇ ॥

(ਜੈਜਾਵੰਤੀ ਮਹਲਾ ੯, ਪੰਨਾ ੧੩੫੨)

ਅਮਲੁ ਸਿਰਾਨੋ ਲੇਖਾ ਦੇਨਾ ॥ ਆਏ ਕਠਿਨ ਦੂਤ ਜਮ ਲੇਨਾ ॥

(ਸੂਹੀ ਕਬੀਰ ਜੀ, ਪੰਨਾ ੭੯੨)

*ਜਨਮ ਸਿਰਾਨੋ ਪੰਥ ਨਾ ਸਵਾਰਾ ॥ ਸਾਂਝ ਪਰੀ ਦਹਿਦਿਸ ਅੰਧਿਆਰਾ ॥*

(ਸੂਹੀ ਰਵਿਦਾਸ ਜੀ, ਪੰਨਾ ੭੯੪)

ਉਸ ਮਨੁੱਖ ਦਾ ਜਨਮ ਬਿਰਥਾ ਗਿਆ ਜਿਸ ਨੇ ਜੀਵਨ ਭਰ ਸਿਰਫ਼ ਕੌਡੀਆਂ ਹੀ ਇਕੱਠੀਆਂ ਕੀਤੀਆਂ ਤੇ ਹੀਰੇ ਨਾ ਮਿਲੇ ।

ਇਕ ਪਾਗਲ ਤੀਲੇ ਤੇ ਲੀਰਾਂ ਇਕੱਠੀਆਂ ਕਰ ਰਿਹਾ ਸੀ । ਇਕ ਸੱਜਣ ਨੇ ਕਹਿ ਦਿੱਤਾ ਵਿਚਾਰਾ ਨਿਕੰਮੀਆਂ ਚੀਜ਼ਾਂ ਇਕੱਠੀਆਂ ਕਰ ਰਿਹਾ ਹੈ, ਰੱਬ ਨੇ ਦਿਮਾਗ਼ ਨਹੀਂ ਦਿੱਤਾ । ਮੈਂ ਕਿਹਾ ਸਾਨੂੰ ਜਿਨ੍ਹਾਂ ਨੂੰ ਰੱਬ ਨੇ ਦਿਮਾਗ਼ ਦਿੱਤਾ ਹੈ ਅਸੀਂ ਕਿਹੜੀਆਂ ਕੰਮ ਦੀਆਂ ਚੀਜ਼ਾਂ ਇਕੱਠੀਆਂ ਕਰਦੇ ਹਾਂ, ਅੰਤ ਸਾਡੇ ਕੀ ਕੰਮ ਆਉਣਾ ਹੈ । ਫ਼ਰਕ ਇੰਨਾ ਹੀ ਹੈ ਅਸੀਂ ਇਸ ਨੂੰ ਪਾਗਲ ਕਹਿੰਦੇ ਹਾਂ, ਸਾਨੂੰ ਮਹਾਂਪੁਰਖ ਪਾਗਲ ਕਹਿੰਦੇ ਹਨ । ਇਹਦੇ ਵਿਚ ਤੇ ਸਾਡੇ ਵਿਚ ਕੋਈ ਫ਼ਰਕ ਨਹੀਂ ।

ਜਿਸ ਵੇਲੇ ਮੌਤ ਨੇ ਆਉਣਾ ਹੈ, ਰੇਸ਼ਮ ਤੇ ਲੀਰਾਂ ਬਰਾਬਰ ਹੋ ਜਾਣਗੀਆਂ, ਕੌਡੀਆਂ ਤੇ ਹੀਰੇ ਬਰਾਬਰ ਹੋ ਜਾਣਗੇ । ਸੋਨੇ ਦੀਆਂ ਮੋਹਰਾਂ ਤੇ ਠੀਕਰੀਆਂ ਬਰਾਬਰ ਹੋ ਜਾਣਗੀਆਂ ।

ਅਸੀਂ ਜੇਕਰ ਆਪਣੇ ਆਪ ਨੂੰ ਸਿਆਣੇ ਸਮਝਦੇ ਹਾਂ ਤਾਂ ਸਾਡੀ ਵਿਸ਼ੇਸ਼ਤਾ ਇਹ ਹੋਣੀ ਚਾਹੀਦੀ ਹੈ ਕਿ ਅਸੀਂ ਐਸਾ ਧਨ ਸੰਚੀਏ ਜੋ ਅੰਤ ਕੰਮ ਆਵੇ ।

*ਸੰਚਨਿ ਕਰਉ ਨਾਮ ਧਨੁ ਨਿਰਮਲ ਥਾਤੀ ਅਗਮ ਅਪਾਰ ॥*

(ਸੋਰਠਿ, ਪੰਨਾ ੬੧੮)

ਰੱਬ ਦੇ ਬੰਦੇ ਮਾਇਆ ਲਈ ਦੌੜਦੇ ਨਹੀਂ ਤੇ ਐਸਾ ਵੀ ਨਹੀਂ ਕਿ ਇਨ੍ਹਾਂ ਨੂੰ ਮਾਇਆ ਦੀ ਕੋਈ ਥੋੜ੍ਹ ਰਹਿੰਦੀ ਹੈ । ਇਹ ਪ੍ਰਮਾਤਮਾ ਲਈ ਟਿਕ ਜਾਂਦੇ ਹਨ ਫਿਰ ਪ੍ਰਮਾਤਮਾ ਤਾਂ ਮਿਲਦਾ ਹੈ ਹੀ, ਮਾਇਆ ਵੀ ਆਪੇ ਹੀ ਚਰਨਾਂ ਵਿਚ ਆ ਜਾਂਦੀ ਹੈ ।

*ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥*
*ਚਰਣੀ ਲਾਗੈ ਤਾ ਮਹਲੁ ਪਾਵੈ ॥*

(ਗਉੜੀ ਮਹਲਾ ੩, ਪੰਨਾ ੨੩੧)

ਅਜਾਨ ਲੋਕ ਮਾਇਆ ਲਈ ਦੌੜਦੇ ਹਨ, ਜਨਮ ਬਿਰਥਾ ਹੋ ਜਾਂਦਾ ਹੈ । ਸਿਆਣੇ ਰੱਬ ਦੇ ਚਰਨਾਂ ਵਿਚ ਟਿਕਦੇ ਹਨ, ਮਾਇਆ ਦਾਸੀ ਬਣ ਕੇ ਚਰਨਾਂ ਵਿਚ ਆ ਟਿਕਦੀ ਹੈ ।



## ੨੯

**ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ ॥**
**ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥**

**ਪਦ ਅਰਥ** : ਨਿਸਿ = ਰਾਤ । **ਭਜੈ** = ਜਪਦਾ ਹੈ । **ਅੰਤਰ** = ਫ਼ਰਕ।

**ਅਰਥ** : ਜਿਹੜਾ ਪ੍ਰਾਣੀ ਦਿਨ ਰਾਤ ਪ੍ਰਭੂ ਦਾ ਭਜਨ ਕਰਦਾ ਹੈ, ਉਸ ਨੂੰ ਰੱਬ ਦਾ ਰੂਪ ਹੀ ਸਮਝ । ਹੇ ਨਾਨਕ ! ਰੱਬ ਵਿਚ ਤੇ ਰੱਬ ਦੇ ਬੰਦਿਆਂ ਵਿਚ ਫਰਕ ਨਹੀਂ, ਇਹ ਗੱਲ ਸੱਚ ਕਰਕੇ ਮੰਨ ।

**ਭਾਵ ਅਰਥ** : ਜਿਸ ਨੂੰ ਯਾਦ ਕਰੀਏ ਅਗਰ ਉਹ ਗੁਣਵਾਨ ਹੈ ਤਾਂ ਯਾਦ ਕਰਨ ਵਾਲੇ ਵਿਚ ਉਸਦੇ ਕੁਝ ਨਾ ਕੁਝ ਗੁਣ ਜ਼ਰੂਰ ਆ ਜਾਂਦੇ ਹਨ, ਅਗਰ ਉਹ ਅਵਗੁਣਾਂ ਦੀ ਪੰਡ ਹੈ ਤਾਂ ਯਾਦ ਕਰਨ ਵਾਲੇ ਵਿਚ ਅਵਗੁਣ ਜ਼ਰੂਰ ਆ ਜਾਣਗੇ । ਯਾਦ ਉਸ ਨੂੰ ਕਰਦੇ ਹਾਂ ਜੋ ਦਿਲ ਵਿਚ ਬੈਠ ਜਾਏ, ਜਿਸ ਨਾਲ ਤਾਲ-ਮੇਲ ਬੈਠ ਜਾਏ । ਬੰਦਾ ਫਿਰ ਉਸ ਵਰਗਾ ਹੋ ਹੀ ਜਾਂਦਾ ਹੈ।

ਭਗਤ ਨਾਮਦੇਵ ਜੀ ਦਾ ਇਕ ਸ਼ਬਦ ਇਸ ਖਿਆਲ ਨੂੰ ਸਪੱਸ਼ਟ ਕਰ ਦਿੰਦਾ ਹੈ–

*ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨ ਉਹੁ ਛਾਰ ਉਡਾਵੈ ॥*
*ਹਉ ਤਉ ਏਕ ਰਮਈਆ ਲੈਹਉ ॥ ਆਨ ਦੇਵ ਬਦਲਾਵਨਿ ਦੈਹਉ ॥ ਰਹਾਉ ॥*
*ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥*

(ਗੋਡ ਨਾਮਦੇਵ, ਪੰਨਾ ੮੭੪)

ਜਿਸ ਨੂੰ ਯਾਦ ਕਰੇਗਾ ਉਹੋ ਜਿਹਾ ਹੀ ਮਨੁੱਖ ਹੋ ਜਾਏਗਾ ।

*ਜੈਸਾ ਸੇਵੈ ਤੈਸੋ ਹੋਇ ॥* (ਗਉੜੀ ਮਹਲਾ ੧, ਪੰਨਾ ੨੨੪)

ਗੁਰੂ ਨਾਨਕ ਦੇਵ ਜੀ ਨੇ ਹਰ ਥਾਂ ਤੇ ਇਕ ਉਪਦੇਸ਼ ਦਿੱਤਾ ਕਿ ਤੂੰ ਜਿਸ ਵਰਗਾ ਬਣਨਾ ਚਾਹੁੰਦਾ ਹੈ, ਉਸ ਦੀ ਵਿਚਾਰ ਗ੍ਰਹਿਣ ਕਰ । ਗੁਰੂ ਵਰਗਾ ਬਣਨਾ ਹੈ ਤਾਂ ਗੁਰੂ ਦੀ ਵਿਚਾਰ ਗ੍ਰਹਿਣ ਕਰ, ਰੱਬ ਵਰਗਾ ਬਣਨਾ ਹੈ ਤਾਂ ਰੱਬ

ਦੀ ਵਿਚਾਰ ਗ੍ਰਹਿਣ ਕਰ । ਅੰਮ੍ਰਿਤ ਵੇਲੇ ਉਠ ਕੇ ਉਸ ਦੀਆਂ ਵਡਿਆਈਆਂ ਦਾ ਵਿਚਾਰ ਕਰ, ਪ੍ਰੇਮ ਪਟੋਲਾ ਮਿਲੇਗਾ । ਨਦਰਿ ਨਾਲ ਮੋਖ ਮਿਲੇਗਾ ।

ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥ (ਜਪੁਜੀ ਸਾਹਿਬ, ਪੰਨਾ ੨)

ਤੇਰੀ ਆਖ਼ਰੀ ਮੰਜ਼ਿਲ ਵੀ ਤਾਂ ਇਹੀ ਹੈ ਕਿ ਤੂੰ ਰਾਮ ਦਾ ਰੂਪ ਬਣਨਾ ਹੈ। ਜੇ ਤੂੰ ਰਾਮ ਬਣਨਾ ਹੀ ਹੈ ਤਾਂ ਰਾਮ ਲੀਲਾ ਦਾ ਰਾਮ ਨਾ ਬਣ ਤੂੰ ਅਸਲ ਰਾਮ ਬਣ । ਫਿਰ ਬਾਹਰੀ ਭੇਖ ਨਾਲ ਨਹੀਂ ਪਹਿਲਾਂ ਗੱਲ ਅੰਦਰੋਂ ਸ਼ੁਰੂ ਕਰ ।

ਰਾਮ ਸਿਮਰ ਰਾਮ ਸਿਮਰ ਇਹੈ ਤੇਰੈ ਕਾਜਿ ਹੈ ॥

(ਜੈਜਾਵੰਤੀ, ਪੰਨਾ ੧੩੫੨)

ਜਿਸ ਦਾ ਸਿਮਰਨ ਪੂਰਾ ਹੋ ਗਿਆ ਉਹ ਤਾਂ ਆਪ ਪੂਰਨ ਹੋ ਗਿਆ—

ਜਿਉ ਜਲ ਮਹਿ ਜਲੁ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥

(ਸੁਖਮਨੀ ਸਾਹਿਬ, ਪੰਨਾ ੨੭੮)

ਕੌਣ ਪਹਿਚਾਣ ਸਕਦਾ ਹੈ ਕਿ ਬਾਲਟੀ ਵਿਚ ਪਹਿਲਾਂ ਪਾਣੀ ਕਿਹੜਾ ਸੀ, ਬਾਅਦ ਵਾਲਾ ਕਿਹੜਾ ਹੈ ।

ਹਰਿ ਕਾ ਸੇਵਕੁ ਸੋ ਹਰਿ ਜੇਹਾ ॥

(ਮਾਰੂ, ਪੰਨਾ ੧੦੭੬)

ਲੋਕ ਹੈਰਾਨ ਹੋ ਗਏ ਸਨ ਕਿ ਲਹਿਣਾ ਨਾਨਕ ਬਣ ਗਿਆ । ਕਿਤੇ ਭੁਲੇਖਾ ਨਾ ਖਾਣਾ, ਸਰੀਰ ਤਾਂ ਉਹੀ ਸੀ ਉਹ ਨਹੀਂ ਬਦਲਿਆ, ਸਰੀਰ ਤਾਂ ਵੱਖ-ਵੱਖ ਸਨ । ਸਿਰਫ਼ ਗੁਰੂ ਨਾਨਕ ਦੀ ਜੋਤਿ, ਕਰਮ ਅਤੇ ਗਿਆਨ ਭਾਈ ਲਹਿਣੇ ਵਿਚ ਆ ਗਏ ਸਨ । ਹਾਲਾਂਕਿ ਪੁੱਤਰਾਂ ਦੇ ਸਰੀਰ ਵਿਚ ਗੁਰੂ ਨਾਨਕ ਦੇਵ ਜੀ ਦਾ ਖ਼ੂਨ ਸੀ ਪਰ ਗਿਆਨ ਨਹੀਂ ਸੀ, ਵਿਚਾਰ ਨਹੀਂ ਸੀ, ਕਰਮ ਨਹੀਂ ਸਨ । ਵਿਚਾਰ ਤੇ ਕਰਮ ਦਾ ਨਾਤਾ ਨਾ ਬਣਨ ਕਰਕੇ ਉਹ ਨਾਨਕ ਨਾ ਬਣ ਸਕੇ । ਗੁਰੂ ਨਾਨਕ ਦੇ ਪੁੱਤਰ ਹੁੰਦਿਆਂ ਨਾਨਕ ਨਾ ਬਣ ਸਕੇ ।

ਗੁਰੂ ਦਾ ਸਿਮਰਨ ਸਿੱਖ ਨੂੰ ਗੁਰੂ ਦਾ ਰੂਪ ਬਣਾ ਦਿੰਦਾ ਹੈ । ਤੂੰ ਰੱਬ ਨੂੰ ਇੰਝ ਯਾਦ ਕਰ ਜਿਵੇਂ ਪਾਣੀ ਦੀ ਬੂੰਦ ਸਾਗਰ ਨੂੰ ਯਾਦ ਕਰਦੀ ਹੈ, ਇੰਝ ਯਾਦ ਕਰ ਜਿਵੇਂ ਇਕ ਜ਼ੱਰਾ ਧਰਤੀ ਨੂੰ ਯਾਦ ਕਰਦਾ ਹੈ, ਜਿਵੇਂ ਅੱਗ ਦਾ ਚਿੰਗਿਆੜਾ

ਅੱਗ ਨੂੰ ਯਾਦ ਕਰਦਾ ਹੈ, ਜਿਵੇਂ ਕਿਰਨ ਆਪਣੇ ਸੂਰਜ ਨੂੰ ਯਾਦ ਕਰਦੀ ਹੈ । ਤੂੰ ਆਪਣੇ ਮਰਕਜ਼ ਨੂੰ ਇੰਝ ਯਾਦ ਕਰ ਜਿਵੇਂ ਕੋਈ ਪ੍ਰਦੇਸੀ ਆਪਣੇ ਘਰ ਨੂੰ ਯਾਦ ਕਰਦਾ ਹੈ ।

ਸਿਮਰਨ ਨਾਲ ਤੈਨੂੰ ਧਿਆਨ ਆਵੇਗਾ ਕਿ ਤੂੰ ਗੁਆਇਆ ਕੁਝ ਨਹੀਂ, ਸਿਰਫ਼ ਭੁਲਾਇਆ ਹੈ, ਉਹ ਤੇਰਾ ਆਪਣਾ ਆਪ ਹੈ । ਤੂੰ ਮਾਇਆ ਨਹੀਂ, ਤੂੰ ਪ੍ਰਮਾਤਮਾ ਹੈਂ। ਫ਼ਰਕ ਇੰਨਾ ਹੈ, ਉਸ ਵੱਲ ਪਿੱਠ ਕਰੇਂ ਤਾਂ ਮਾਇਆ, ਉਸ ਵੱਲ ਮੂੰਹ ਹੋ ਜਾਵੇ ਤਾਂ ਪ੍ਰਮਾਤਮਾ । ਜਿਸ ਨੇ ਭਜਿਆ ਸਿਮਰਿਆ ਉਸ ਵਿਚ ਤੇ ਰੱਬ ਵਿਚ ਕੋਈ ਫ਼ਰਕ ਨਹੀਂ।

੩੦

**ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ ॥**
**ਕਹੁ ਨਾਨਕ ਬਿਨੁ ਹਰਿ ਭਜਨ ਜੀਵਨੁ ਕਉਨੇ ਕਾਮ ॥੩੦॥**

**ਪਦ ਅਰਥ :** **ਫਧਿ ਰਹਿਉ** = ਫਸਿਆ ਪਿਆ ਹੈ। **ਕਉਨੇ ਕਾਮ** = ਕਿਹੜੇ ਕੰਮ।

**ਅਰਥ :** ਮਨ ਮਾਇਆ ਵਿਚ ਫਸਿਆ ਪਿਆ ਹੈ ਅਤੇ ਪ੍ਰਮਾਤਮਾ ਦਾ ਨਾਮ ਭੁੱਲ ਗਿਆ ਹੈ । ਨਾਨਕ ਕਹਿੰਦਾ ਹੈ, ਪ੍ਰਭੂ ਦੇ ਭਜਨ ਬਿਨਾਂ ਇਹ ਜੀਵਨ ਕਿਹੜੇ ਕੰਮ ਹੈ।

**ਭਾਵ ਅਰਥ :** ਮਨ, ਹੈ ਤਾਂ ਜੋਤ ਸਰੂਪ ਸੀ, ਪਰ ਜਿਵੇਂ ਲਾਲਟੈਨ ਦੀ ਚਿਮਨੀ ਕਾਲਖ ਨਾਲ ਕਾਲੀ ਹੋ ਜਾਏ, ਫਿਰ ਬੱਤੀ ਵੀ ਪੂਰੀ ਬਲ ਰਹੀ ਹੋਵੇ, ਤੇਲ ਵੀ ਸੜ ਰਿਹਾ ਹੋਵੇ ਪਰ ਰੌਸ਼ਨੀ ਬਾਹਰ ਨਹੀਂ ਆਉਂਦੀ । ਇਹੀ ਹਾਲਤ ਹੈ ਮਨ ਦੀ । ਹੈ ਤਾਂ ਜੋਤ ਸਰੂਪ ਪਰ ਮਾਇਆ ਦੀ ਕਾਲਖ ਲੱਗ ਗਈ ।

ਭਾਈ ਗੁਰਦਾਸ ਜੀ ਇਕ ਕਬਿੱਤ ਵਿਚ ਲਿਖਦੇ ਹਨ—ਜਿਵੇਂ ਸੋਨੇ ਨੂੰ ਪਾਰਾ ਛੋਹ ਜਾਏ ਤਾਂ ਉਸ ਦਾ ਰੰਗ ਤਬਦੀਲ ਕਰ ਦਿੰਦਾ ਹੈ, ਅੱਗ ਵਿਚ ਪਾ ਦੇਈਏ ਤਾਂ ਪਾਰਾ ਉੱਡ ਜਾਂਦਾ ਹੈ । ਸਾਫ਼ ਤੇ ਸੁੰਦਰ ਕੱਪੜਾ ਮਲ-ਮੂਤਰ ਨਾਲ ਮਲੀਨ ਹੋ ਜਾਂਦਾ ਹੈ, ਧੋ ਕੇ ਸਾਫ਼ ਕਰ ਲੈਂਦੇ ਹਾਂ, ਸਿਰਫ਼ ਪਾਣੀ ਤੇ ਸਾਬਣ ਚਾਹੀਦਾ ਹੈ । ਜਿਵੇਂ ਕਿਸੇ ਮਨੁੱਖ ਨੂੰ ਸੱਪ ਡੱਸ ਜਾਏ, ਜ਼ਹਿਰ ਸਾਰੇ ਅੰਗਾਂ ਵਿਚ ਫੈਲ ਜਾਏ, ਕੋਈ ਸਰਪ-ਮੰਤ੍ਰ ਜਾਣਨ ਵਾਲਾ ਸਾਰਾ ਜ਼ਹਿਰ ਕੱਢ ਦਿੰਦਾ ਹੈ । ਇਸੇ ਤਰ੍ਹਾਂ ਪਾਰੇ ਵਾਂਗੂੰ, ਮਲ-ਮੂਤਰ ਵਾਂਗੂੰ, ਸੱਪ ਵਾਂਗੂੰ ਹੀ ਮਾਇਆ ਹੈ ਪਰ ਗੁਰੂ ਦੇ ਉਪਦੇਸ਼ ਨਾਲ ਮਾਇਆਂ ਦੀ ਜੜ੍ਹ ਮੁਰਝਾ ਜਾਂਦੀ ਹੈ, ਭਾਵ ਜੜ੍ਹ ਸੁੱਕ ਜਾਂਦੀ ਹੈ।

*ਜੈਸੇ ਤੌ ਕੰਚਨੈ ਪਾਰੋ ਪਰਸਤ ਸੋਖ ਲੇਤ,*
*ਅਗਨ ਮੇ ਡਾਰੇਪੁਨਿ ਪਾਰੋ ਉਡ ਜਾਤ ਹੈ।*
*ਜੈਸੇ ਮਲ ਮੂਤ੍ਰ ਲਗਿ ਅੰਬਰ ਮਲੀਨ ਹੋਤ,*
*ਸਾਬਣ ਸਲਿਲ ਮਿਲਿ ਨਿਰਮਲ ਗਾਤ ਹੈ।*

ਜੈਸੇ ਅਹਿ ਗ੍ਰਸੇ ਬਿਖ ਬਿਆਪਤ ਸਗਲ ਅੰਗ,
ਮੰਤ੍ਰ ਕੈ ਬਿਖੈ ਬਿਕਾਰ, ਸਭ ਸੁ ਬਿਲਾਤ ਹੈ ।
ਤੈਸੇ ਮਾਯਾ ਮੋਹ ਕੈ ਬਿਮੋਹਤ ਮਗਨ ਮਨ,
ਗੁਰ ਉਪਦੇਸ਼ ਮਾਯਾ ਮੂਲ ਮੁਰਝਾਤ ਹੈ ।

(ਭਾਈ ਗੁਰਦਾਸ ਜੀ)

ਜਨਮ ਤੋਂ ਹੀ ਮਾਇਆ ਦਾ ਪ੍ਰਭਾਵ ਜੀਵ ਦੇ ਮਨ ਤੇ ਪਿਆ ਹੈ—

ਜੋਨਿ ਛਾਡਿ ਜਉ ਜਗ ਮਹਿ ਆਇਓ ॥
ਲਾਗਤ ਪਵਨ ਖਸਮੁ ਬਿਸਰਾਇਓ ॥

(ਗਉੜੀ ਕਬੀਰ ਜੀ, ਪੰਨਾ ੩੩੭)

ਇਕ ਅਦੀਬ ਦਾ ਕੌਲ ਹੈ—

ਆ ਕੇ ਦੁਨੀਆਂ ਮੇਂ ਸਭੀ ਇਕਰਾਰ ਬਸ਼ਰ ਭੂਲ ਗਯਾ,
ਜੋ ਉਧਰ ਕਹਿ ਕੇ ਚਲਾ ਥਾ ਵੋਹ ਇਧਰ ਆ ਕੇ ਭੂਲ ਗਯਾ ।

ਜਿਸ ਧਰਤੀ ਤੇ ਆਇਆ ਉਹ ਵੀ ਮਾਇਆ, ਮਾਂ ਵੀ ਮਾਇਆ, ਬਾਪ ਵੀ ਮਾਇਆ, ਭੈਣ ਭਰਾ ਸਭ ਮਾਇਆ ।

ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ
ਜਿਉ ਜਸੁਦਾ ਘਰਿ ਕਾਨੁ ॥

(ਸਿਰੀ ਰਾਗੁ ਪਹਿਰੇ, ਪੰਨਾ ੭੫)

ਕੁਝ ਚਿਰ ਰੱਬ ਦਾ ਰੋਣਾ ਰੋਇਆ ਪਰ ਮਾਇਆ ਨੇ ਲੋਰੀ ਦੇ ਕੇ ਐਸਾ ਸੁਆਇਆ ਕਿ ਰੱਬ ਦਾ ਰੋਣਾ ਭੁੱਲ ਹੀ ਗਿਆ ।

ਸਰੀਰ ਤੇ ਆਤਮਾ ਦੇ ਸੁਮੇਲ ਤੋਂ ਜਨਮ ਲਿਆ ਸੀ ਮਨ ਨੇ ਅਤੇ ਮਨ ਦਾ ਇਕ ਸੁਭਾਅ ਹੈ ਕਿ ਜਿਹੋ ਜਿਹੀ ਸੰਗਤ ਮਿਲ ਗਈ ਉਹੋ ਜਿਹਾ ਹੀ ਹੋ ਗਿਆ । ਆਤਮਾ ਨੇ ਪ੍ਰਮਾਤਮਾ ਦਾ ਚੇਤਾ ਕਰਾਇਆ ਕਿ

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥

(ਆਸਾ ਮਹਲਾ ੩, ਪੰਨਾ ੪੪੧)

ਆਤਮਾ ਨੇ ਆਵਾਜ਼ਾਂ ਮਾਰੀਆਂ ਕਿ ਬਾਹਰ ਨਾ ਭਟਕ ਮੇਰੇ ਵਲ ਆ, ਪਰ ਸਰੀਰ ਦਾ ਪ੍ਰਭਾਵ ਜ਼ਿਆਦਾ ਪੈ ਚੁੱਕਾ ਸੀ । ਮਨ ਸ਼ਕਤੀ ਨਾਲ ਮਿਲ ਕੇ ਸ਼ਕਤੀ ਮਾਇਆ ਹੋ ਚੁੱਕਾ ਸੀ—

*ਇਹੁ ਮਨੁ ਸਕਤੀ ਇਹੁ ਮਨੁ ਸੀਉ ॥ ਇਹੁ ਮਨੁ ਪੰਚ ਤਤ ਕੋ ਜੀਉ ॥*

(ਗਉੜੀ ਕਬੀਰ ਜੀ, ਪੰਨਾ ੩੪੨)

ਸਤ ਚਿਤ ਆਨੰਦ ਦੇ ਦੇਸ਼ ਵਿਚੋਂ ਆਇਆ ਹੋਇਆ ਇਹ ਸੈਲਾਨੀ ਘਬਰਾ ਗਿਆ, ਪ੍ਰੇਸ਼ਾਨ ਹੋਇਆ ਪਰ ਹੁਣ ਜਾਏ ਤਾਂ ਜਾਏ ਕਿਧਰ । ਇਸ ਦੀ ਹਾਲਤ ਉਸ ਬੱਚੇ ਵਰਗੀ ਹੋ ਗਈ ਹੈ ਜੋ ਮੁਸੀਬਤ ਵਿਚ ਆਪਣਾ ਦਿਮਾਗ਼ੀ ਸੰਤੁਲਨ ਗੁਆ ਬੈਠੇ, ਨਾ ਤਾਂ ਉਸ ਨੂੰ ਮਾਂ-ਬਾਪ ਦਾ ਨਾਂ ਯਾਦ ਰਹੇ, ਨਾ ਘਰ ਦਾ ਨੰਬਰ, ਨਾ ਹੀ ਸ਼ਹਿਰ ਦਾ ਨਾਂ ਯਾਦ ਰਹੇ । ਸਾਨੂੰ ਕੀ ਯਾਦ ਹੈ, ਮੈਂ ਕੌਣ ਹਾਂ ? ਕਿਧਰੋਂ ਆਇਆ ਹਾਂ ? ਕਿਧਰ ਜਾਣਾ ਹੈ ? ਕੁਝ ਯਾਦ ਹੈ, ਕੁਝ ਵੀ ਨਹੀਂ । ਐਸੇ ਬੱਚਿਆਂ ਨੂੰ ਅਗ਼ਵਾ ਕਰਨ ਵਾਲੇ ਬਹੁਤ ਮਿਲ ਜਾਂਦੇ ਹਨ ਜੋ ਲੈ ਜਾ ਕੇ ਉਨ੍ਹਾਂ ਦੇ ਅੰਗ ਨਕਾਰੇ ਕਰਕੇ ਸਾਰੀ ਉਮਰ ਲਈ ਭਿਖਾਰੀ ਬਣਾ ਦਿੰਦੇ ਹਨ । ਪਰ ਜੇਕਰ ਕੋਈ ਉਪਕਾਰੀ ਮਿਲ ਜਾਏ ਉਹ ਇਸ ਨੂੰ ਇਸ ਦੇ ਘਰ ਪਹੁੰਚਾਣ ਲਈ ਜੁਗਤੀ ਕੱਢਦਾ ਹੈ । ਕੁਝ ਬੰਦਿਆਂ ਦੇ ਨਾਂ ਲਈ ਜਾਂਦਾ ਹੈ, ਆਖ਼ਰ ਬੱਚੇ ਦੇ ਬਾਪ ਦਾ ਨਾਂ ਆ ਜਾਂਦਾ ਹੈ, ਉਹ ਕਹਿੰਦਾ ਹੈ, ਹਾਂ ! ਉਹ ਕੁਝ ਸ਼ਹਿਰਾਂ ਦੇ ਮੁਹੱਲਿਆਂ ਦੇ ਨਾਂ ਲੈਂਦਾ ਹੈ, ਉਸ ਬੱਚੇ ਨੂੰ ਯਾਦ ਆ ਜਾਂਦਾ ਹੈ ।

ਸਤਿਗੁਰ ਇਹੀ ਜੁਗਤੀ ਵਰਤਦੇ ਹਨ । ਮਾਇਆ ਨੇ ਜੀਵ ਨੂੰ ਅਗ਼ਵਾ ਕਰ ਲਿਆ ਹੈ ਤੇ ਪਾਗਲ ਬਣਾ ਦਿੱਤਾ ਹੈ ।

*ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥*
*ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ ॥*
*ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ ॥*

(ਸੋਰਠਿ ਵਾਰ ਮ: ੪, ਪੰਨਾ ੬੪੩)

ਸਤਿਗੁਰੂ ਸੱਚਖੰਡ ਦਾ ਨਾਂ ਲੈਂਦੇ ਹਨ, ਪ੍ਰਮਾਤਮਾ ਦੇ ਨਾਂ ਲੈਂਦੇ ਹਨ । ਇਸ ਜੀਵ ਨੂੰ ਯਾਦ ਕਰਾਉਂਦੇ ਹਨ ਕਿ–

*ਜਿਹ ਘਰ ਮਹਿ ਤੁਧੁ ਰਹਨਾ ਬਸਨਾ ਸੋ ਘਰੁ ਚੀਤਿ ਨ ਆਇਓ ॥*

(ਮਾਰੂ ਮਹਲਾ ੫, ਪੰਨਾ ੧੦੧੭)

ਕਦੀ ਉਸ ਨੂੰ ਬੇਗਮਪੁਰਾ, ਕਦੀ ਸੱਚਖੰਡ, ਕਦੀ ਬੈਕੁੰਠ । ਸਾਨੂੰ ਯਾਦ ਆ ਜਾਂਦੀ ਹੈ ਕਿ ਹਾਂ ਉਹੀ ਮੇਰਾ ਘਰ ਹੈ । ਪ੍ਰਮਾਤਮਾ ਹੀ ਮੇਰਾ ਬਾਪ ਹੈ ।

*ਹਉ ਪੂਤੁ ਤੇਰਾ ਤੂੰ ਬਾਪੁ ਮੇਰਾ ॥ ਏਕੈ ਠਾਹਰ ਦੁਹਾ ਬਸੇਰਾ ॥*

(ਆਸਾ ਕਬੀਰ ਜੀ, ਪੰਨਾ ੪੭੬)

ਗੁਰੂ ਮਾਇਆ ਦੇ ਜਾਲ ਵਿਚ ਫਸੇ ਹੋਏ ਜੀਵ ਨੂੰ ਮੁਕਤ ਕਰਕੇ ਪ੍ਰਮਾਤਮਾ ਦੇ ਦੇਸ਼ ਪਹੁੰਚਾ ਦਿੰਦੇ ਹਨ। ਗੁਰੂ ਦਰਗਾਹ ਦਾ ਵਿਚੋਲਾ ਹੈ।

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਮਾਇਆ ਵਿਚ ਫਸੇ ਹੋਏ ਮਨ ਦੀ ਵੱਡੀ ਨਿਸ਼ਾਨੀ ਹੈ ਕਿ ਉਸਨੂੰ ਮਾਂ-ਬਾਪ ਘਰ-ਬਾਰ ਭੁੱਲਿਆ ਹੁੰਦਾ ਹੈ। ਨਾ ਰੱਬ ਯਾਦ, ਨਾ ਸੱਚਖੰਡ। ਉਸ ਦਾ ਜਨਮ ਤੇ ਇਹ ਅਵਸਰ ਬਿਰਥਾ ਹੋ ਜਾਂਦੇ ਹਨ।

ਭਜਨ ਕੀਤਿਆਂ ਮਨੁੱਖ ਇਕ ਸਫਲ ਬਿਰਖ ਬਣਦਾ ਹੈ, ਜਿਸ ਨੂੰ ਗਿਆਨ ਤੇ ਪ੍ਰੇਮ ਦੇ ਫਲ ਲਗਦੇ ਹਨ।

*ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ ॥*
*ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ ॥*

(ਸਲੋਕ ਕਬੀਰ ਜੀ, ਸਲੋਕ ਨੰਬਰ ੨੨੯)

੩੧

**ਪ੍ਰਾਨੀ ਰਾਮ ਨਾ ਚੇਤਈ ਮਦਿ ਮਾਇਆ ਕੈ ਅੰਧੁ ॥**
**ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ ॥੩੧॥**

ਪਦ ਅਰਥ ਤੇ ਅਰਥ ਲਈ ਵੇਖੋ ਸਲੋਕ ਨੰਬਰ ੨੬॥

**ਭਾਵ-ਅਰਥ** : ਥੋੜ੍ਹੇ ਫ਼ਰਕ ਨਾਲ ਇਹ ਸਲੋਕ ਨੰਬਰ ੨੬ ਵਿਚ ਆ ਚੁੱਕਾ ਹੈ, ਫ਼ਰਕ ਇਤਨਾ ਹੈ ਕਿ ਉਥੇ ਕਿਹਾ ਹੈ, ਪ੍ਰਾਣੀ ਕੁਝ ਵੀ ਚੇਤੇ ਨਹੀਂ ਕਰਦਾ, ਭਾਵ ਬਿਲਕੁਲ ਹੀ ਅਚੇਤ ਹੈ । ਇਥੇ ਕਿਹਾ ਹੈ, ਰਾਮ ਨਾ ਚੇਤਈ । ਉਸ ਸਲੋਕ ਵਿਚ ਇਸ ਦੀ ਬੇਹੋਸ਼ੀ ਦਾ ਜ਼ਿਕਰ ਹੈ, ਜਿਵੇਂ ਕਿ ਭਾਈ ਨੰਦ ਲਾਲ ਜੀ ਕਹਿੰਦੇ ਹਨ, ਬੇਅਦਬ ਨੂੰ ਰੱਬ ਦਾ ਰਾਹ ਤਾਂ ਕੀ ਲੱਭਣਾ ਹੈ ਉਸ ਨੂੰ ਕੋਈ ਵੀ ਰਾਹ ਨਹੀਂ ਲੱਭਦਾ, ਉਹ ਐਸਾ ਫਸ ਜਾਂਦਾ ਹੈ—

*ਬੇਅਦਬ ਹਰਗਿਜ਼ ਬਾਹਕ ਰਾਹੇ ਨਾ ਯਾਫ਼ਤ ।*
*ਰਾਹੇ ਹਕ ਰਾ ਹੇਚ ਗੁਮਰਾਹੇ ਨਾ ਯਾਫ਼ਤ ।*

ਜਿਵੇਂ ਸ਼ਰਾਬ ਦੇ ਨਸ਼ੇ ਵਿਚ ਮਨੁੱਖ ਨਾ ਆਪਣੇ ਘਰ ਜਾ ਸਕਦਾ ਹੈ ਨਾ ਹੀ ਕਿਸੇ ਹੋਰ ਦੇ । ਉਹ ਬੇਹੋਸ਼ ਹੋ ਕੇ ਡਿੱਗ ਹੀ ਪੈਂਦਾ ਹੈ, ਤੁਰਨ ਜੋਗਾ ਰਹਿੰਦਾ ਹੀ ਨਹੀਂ। ਇਸੇ ਤਰ੍ਹਾਂ ਮਾਇਆ ਦੇ ਨਸ਼ੇ ਵਿਚ ਨਾ ਉਹ ਲੋਕ ਜੋਗਾ ਰਹਿੰਦਾ ਹੈ ਨਾ ਪ੍ਰਲੋਕ ਜੋਗਾ । ਉਸ ਦੀ ਸਿਮਰਤੀ ਜਵਾਬ ਦੇ ਜਾਂਦੀ ਹੈ, ਉਹ ਝੱਲਾ ਹੋ ਜਾਂਦਾ ਹੈ । ਮਾਇਆ ਦੇ ਮਦ ਵਿਚ ਇੰਨਾ ਲੋਭੀ ਹੋ ਜਾਂਦਾ ਹੈ ਕਿ ਲੱਜਿਆ ਵੀ ਸਾਥ ਛੱਡ ਜਾਂਦੀ ਹੈ ।

*ਨਚ ਮਿਤ੍ਰੰ ਨਚ ਇਸਟੰ ਨਚ ਬਾਂਧਵ ਨਚ ਮਾਤ ਪਿਤਾ ਤਵ ਲਜਯਾ ॥*
*ਅਕਰਣੰ ਕਰੋਤਿ ਅਖਾਦ੍ਹਿ ਖਾਦ ਅਸਾਜੰ ਸਾਜਿ ਸਮਜਯਾ ॥*

(ਸਲੋਕ ਸਹਸਕ੍ਰਿਤੀ, ਨੰ. ੪੮)

ਰੱਬ ਨੂੰ ਭੁਲਾ ਕੇ ਮਿਥਿਆ ਚੀਜ਼ਾਂ ਨੂੰ ਯਾਦ ਕਰਦਾ ਹੈ, ਆਖ਼ਰ ਚੇਤਾ ਸ਼ਕਤੀ ਵੀ ਮਿਥਿਆ ਹੋ ਜਾਂਦੀ ਹੈ, ਚੇਤਾ ਸ਼ਕਤੀ ਵੀ ਗੁਆ ਬੈਠਦਾ ਹੈ ।

ਇਕ ਬੜੀ ਸੁੰਦਰ ਕਹਾਣੀ ਹੈ ਕਿ ਰੱਬ ਉਮਰਾਂ ਵੰਡਣ ਲੱਗਾ ਤਾਂ ਬੰਦੇ ਨੂੰ ਕਿਹਾ ਤੇਰੀ ਉਮਰ ਚਾਲੀ ਸਾਲ। ਬੰਦੇ ਨੇ ਕਿਹਾ ਬਹੁਤ ਥੋੜ੍ਹੀ ਹੈ। ਇੰਨੇ ਚਿਰ ਨੂੰ ਗਧਾ ਆ ਗਿਆ, ਰੱਬ ਨੇ ਕਿਹਾ, ਤੈਨੂੰ ਚਾਲੀ ਸਾਲ ਉਮਰ ਦਿੱਤੀ। ਗਧੇ ਨੇ ਕਿਹਾ, ਪਹਿਲਾਂ ਕੰਮ ਦੱਸੋ, ਰੱਬ ਨੇ ਕਿਹਾ, ਬੰਦੇ ਦਾ ਭਾਰ ਢੋਣਾ ਹੈ। ਗਧੇ ਨੇ ਕਿਹਾ, ਮਹਾਰਾਜ ਫਿਰ ਵੀਹ ਸਾਲ ਹੀ ਬਹੁਤ ਹਨ। ਬੰਦੇ ਨੇ ਕਿਹਾ ਇਹ ਉਮਰ ਮੈਨੂੰ ਦੇ ਦਿਓ। ਫਿਰ ਵਾਰੀ ਆਈ ਕੁੱਤੇ ਦੀ, ਕੁੱਤੇ ਨੇ ਵੀ ਵੀਹ ਸਾਲ ਪ੍ਰਵਾਨ ਕੀਤੇ, ਵੀਹ ਸਾਲ ਬੰਦੇ ਨੂੰ ਮਿਲ ਗਏ। ਵਾਰੀ ਆਈ ਉੱਲੂ ਦੀ, ਉਸ ਨੇ ਵੀਹ ਸਾਲ ਪ੍ਰਵਾਨ ਕੀਤੇ, ਵੀਹ ਸਾਲ ਬੰਦੇ ਨੂੰ ਮਿਲ ਗਏ।

ਇਹ ਕਹਾਣੀ ਕਿਸੇ ਸਿਆਣੇ ਦੇ ਹਿਰਦੇ ਦੀ ਗਹਿਰਾਈ 'ਚੋਂ ਨਿਕਲੀ ਮਨਮੁਖ ਸਾਕਤ ਦੀ ਤਸਵੀਰ ਹੈ ਜੋ ਕਿ ਚਾਲੀ ਸਾਲ ਤਕ ਮੌਜਾਂ ਮਾਣਦਾ ਫਿਰਦਾ ਹੈ ਫਿਰ ਗਧੇ ਵਾਂਗੂੰ ਘਰ ਨੂੰ ਲੱਦਿਆ ਆਉਂਦਾ ਹੈ, ਫਿਰ ਜਦੋਂ ਕੋਈ ਨੁਕਸਾਨ ਵੇਖਦਾ ਹੈ ਕੁੱਤੇ ਵਾਂਗੂੰ ਭੌਂਕਦਾ ਹੈ ਫਿਰ ਉੱਲੂ ਵਾਂਗੂੰ ਬੈਠ ਜਾਂਦਾ ਹੈ। ਆਪਣੀ ਚੇਤਾ ਸ਼ਕਤੀ ਗੁਆ ਬੈਠਦਾ ਹੈ, ਕੁਝ ਵੀ ਯਾਦ ਨਹੀਂ ਰਹਿ ਜਾਂਦਾ।

ਹੇ ਮਨ ਚੂਹੇ ! ਤੂੰ ਖੁੱਡ ਦਾ ਮਾਣ ਕਰਦਾ ਹੈਂ ਅਤੇ ਮਹਾਂਮੂਰਖਾਂ ਵਾਲੇ ਕੰਮ ਕਰਦਾ ਹੈਂ। ਮਾਇਆ ਦੀ ਪੀਂਘ ਨਾਲ ਝੂਟੇ ਲੈਂਦਾ ਹੈਂ, ਮਾਇਆ ਦੇ ਮੋਹ ਵਿਚ ਘੁਘੂ ਬਣਿਆ ਹੋਇਆ ਹੈਂ।

*ਰੇ ਮਨ ਮੂਸ ਬਿਲਾ ਮਹਿ ਗਰਬਤ ਕਰਤਬ ਕਰਤ ਮਹਾਂ ਮੁਘਨਾਂ ॥*
*ਸੰਪਤ ਦੋਲ ਝੋਲ ਸੰਗ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ ॥*

(ਸਵਯੈ ਸ੍ਰੀ ਮੁਖਵਾਕ ਮਹਲਾ ੫, ਪੰਨਾ ੧੩੮੭)

ਇਕ ਅਦੀਬ ਦਾ ਕਥਨ ਹੈ ਕਿ :

*ਨਸ਼ਾ ਦੌਲਤ ਕਾ ਜਿਸੇ ਆਨ ਚੜ੍ਹਾ।*
*ਸਰ ਪਰ ਸ਼ੈਤਾਨ ਕੇ ਇਕ ਔਰ ਸ਼ੈਤਾਨ ਚੜ੍ਹਾ।*

ਸਾਹਿਬ ਕਹਿੰਦੇ ਹਨ ਕਿ ਜਮਾਂ ਦੀ ਫਾਸੀ ਉਸਦੇ ਗਲ ਵਿਚ ਪੈ ਜਾਏਗੀ। ਜਮਾਂ ਦੀ ਵਿਆਖਿਆ ਪੁਰਾਣਾਂ ਵਿਚ ਬੜੀ ਲੰਮੀ ਚੌੜੀ ਹੈ ਪਰ ਬਾਰਹ ਮਾਹਾ ਮਾਝ ਵਿਚ ਗੁਰੂ ਅਰਜਨ ਦੇਵ ਜੀ ਨੇ ਇਕ ਐਸੀ ਪੰਗਤੀ ਉਚਾਰੀ ਹੈ, ਉਸ ਤੋਂ ਪ੍ਰਬਲ ਵਿਆਖਿਆ ਜਮਾਂ ਬਾਰੇ ਮਿਲਣੀ ਮੁਸ਼ਕਿਲ ਹੈ। ਪ੍ਰਭੂ ਤੋਂ ਵਿਛੜੀਆਂ ਜੀਵ ਇਸਤਰੀਆਂ ਵਾਸਤੇ ਮਿੱਤਰ ਸੱਜਣ ਹੀ ਯਮ ਬਣ ਜਾਂਦੇ ਹਨ—

*ਪ੍ਰਭ ਸੁਆਮੀ ਕੰਤ ਵਿਹੂਣੀਆਂ ਮੀਤ ਸਜਣ ਸਭਿ ਜਾਮ ॥*

(ਬਾਰਹ ਮਾਹਾ, ਪੰਨਾ ੧੩੩)

ਪ੍ਰਭੂ ਤੋਂ ਬੇਮੁਖ ਹੋਣ ਨਾਲ ਸੁਖ ਵੀ ਦੁਖ ਬਣ ਜਾਂਦੇ ਹਨ—

ਵੇਮੁਖ ਹੋਇ ਰਾਮ ਤੇ ਲਗਨਿ ਜਨਮ ਵਿਜੋਗ ॥
ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥

(ਬਾਰਹ ਮਾਹਾ, ਪੰਨਾ ੧੩੪)

ਇਸ ਕੁੜੱਤਣ ਨੂੰ ਅੰਮ੍ਰਿਤ ਵਿਚ ਤਬਦੀਲ ਕਰਨ ਲਈ, ਇਸ ਫਾਂਸੀ ਨੂੰ ਫੁੱਲਾਂ ਦਾ ਹਾਰ ਬਣਾਉਣ ਲਈ, ਇਨ੍ਹਾਂ ਜਮਾਂ ਨੂੰ ਸੇਵਾਦਾਰ ਬਣਾਉਣ ਲਈ, ਇਕੋ ਕੰਮ ਕਰਨਾ ਹੈ ਕਿ ਮਾਇਆ ਦਾ ਨਸ਼ਾ ਉਤਰ ਜਾਏ ਤੇ ਜੀਵ ਨੂੰ ਧਿਆਨ ਆ ਜਾਏ ਕਿ ਮੈਂ ਆਪਣਾ ਘਰ ਛੱਡ ਕੇ ਕਿੱਥੇ ਬੈਠਾ ਹਾਂ।

ਬਾਕੀ ਨਸ਼ੇ ਉਤਾਰਨ ਦੀਆਂ ਵੀ ਔਸ਼ਧੀਆਂ ਹਨ, ਮਾਇਆ ਦਾ ਨਸ਼ਾ ਉਤਾਰਨ ਲਈ ਸਿਰਫ਼ ਇਕ ਅਉਖਧ ਹੈ, ਦਵਾਈ ਹੈ, ਉਹ ਹੈ ਪ੍ਰਭੂ ਦੀ ਯਾਦ, ਉਸ ਦਾ ਨਾਮ ਸਿਮਰਨ। ਗੁਰੂ ਮਾਇਆ ਦਾ ਨਸ਼ਾ ਉਤਾਰਦਾ ਹੈ ਨਾਮ ਦੀ ਅਉਖਧੀ ਦੇ ਕੇ।

## ੩੨

**ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ ॥**
**ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥੩੨॥**

**ਅਰਥ :** ਸੁਖ ਵੇਲੇ ਤਾਂ ਬਹੁਤ ਸੰਗੀ ਸਾਥੀ ਬਣ ਜਾਂਦੇ ਹਨ, ਦੁਖ ਵਿਚ ਕੋਈ ਵੀ ਨਾਲ ਨਹੀਂ ਹੁੰਦਾ । ਨਾਨਕ ਦਾ ਕਥਨ ਹੈ, ਹੇ ਮਨ ! ਪ੍ਰਮਾਤਮਾ ਦਾ ਸਿਮਰਨ ਕਰ ਜੋ ਅੰਤ ਸਮੇਂ ਸਹਾਈ ਹੁੰਦਾ ਹੈ ।

**ਭਾਵ ਅਰਥ :** ਮਨੁੱਖ, ਸੰਗ ਸਾਥ ਚਾਹੁੰਦਾ ਹੈ, ਇਕੱਲਾ ਘਬਰਾ ਜਾਂਦਾ ਹੈ । ਸਭ ਤੋਂ ਵੱਡਾ ਦੁਖ ਇਸ ਨੂੰ ਇਕੱਲੇ ਰਹਿਣ ਵਿਚ ਹੀ ਮਹਿਸੂਸ ਹੁੰਦਾ ਹੈ। ਕਈ ਵਾਰ ਇਹ ਬੁਰੇ ਤੋਂ ਬੁਰੇ ਸਾਥੀ ਨਾਲ ਵੀ ਸਮਾਂ ਬਤੀਤ ਕਰ ਲੈਂਦਾ ਹੈ, ਜਿਸ ਕੋਲੋਂ ਜੀਵਨ ਵਿਚ ਸਿਰਫ਼ ਦੁਖ ਹੀ ਦੁਖ ਮਿਲਿਆ ਹੋਵੇ ਪਰ ਫਿਰ ਵੀ ਸਾਥ ਦਾ ਸੁਖ ਇਸ ਨੂੰ ਸਾਥ ਛੱਡਣ ਨਹੀਂ ਦਿੰਦਾ । ਹੋਰ ਸਾਥ ਮਿਲਦਾ ਹੋਵੇ ਤਾਂ ਸ਼ਾਇਦ ਇਹ ਦੁਖਦਾਈ ਸਾਥ ਛੱਡ ਦੇਵੇ ਪਰ ਜਦੋਂ ਹੋਰ ਸਾਥ ਦੀ ਆਸ ਨਾ ਹੋਵੇ ਫਿਰ ਦੁਖਦਾਈ ਸਾਥ ਵਿਚ ਵੀ ਸਮਾਂ ਬਿਤਾਉਂਦਾ ਹੈ ।

ਕਈਆਂ ਘਰਾਂ ਵਿਚ ਪਤੀ-ਪਤਨੀ ਇੰਝ ਇਕੱਠੇ ਰਹਿ ਰਹੇ ਹਨ ਜਿਵੇਂ ਕਿ ਦੋ ਦੁਸ਼ਮਣ ਹੋਣ ਪਰ ਮਜਬੂਰੀ ਹੈ । ਦੋਵਾਂ ਨੂੰ ਕੋਈ ਨਹੀਂ ਝੱਲਦਾ, ਹੋਰ ਸਾਥ ਨਹੀਂ ਮਿਲਦਾ, ਟਾਈਮ ਪਾਸ ਕਰ ਰਹੇ ਹਨ । ਲੜਦੇ ਵੀ ਹਨ ਇਕੱਠੇ ਵੀ ਰਹਿੰਦੇ ਹਨ ।

ਆਖ਼ਰ ਮਨੁੱਖ ਸਾਥ ਕਿਉਂ ਚਾਹੁੰਦਾ ਹੈ ? ਇਹ ਇਕੱਲਾ ਡਰਦਾ ਹੈ, ਸੰਗੀ ਸਾਥੀ ਇਸ ਲਈ ਹਨ ਕਿ ਔਖੇ ਵੇਲੇ ਕੰਮ ਆਉਣਗੇ । ਇਸ ਮਨੁੱਖ ਨੂੰ ਭਾਵੇਂ ਸਾਰੇ ਸੁਖ ਦੇ ਦਿਉ ਅਤੇ ਨਿਸਚਾ ਕਰਵਾ ਦਿਉ ਕਿ ਇਥੇ ਕੋਈ ਖ਼ਤਰਾ ਨਹੀਂ ਪਰ ਰਹਿਣਾ ਇਕੱਲੇ ਹੈ, ਇਹ ਡਰ ਜਾਏਗਾ ।

ਇਸਲਾਮ ਦੀ ਇਕ ਪ੍ਰਸਿੱਧ ਕਹਾਣੀ ਹੈ ਕਿ ਖ਼ੁਦਾ ਨੇ ਸਭ ਤੋਂ ਪਹਿਲਾ ਆਦਮੀ, ਆਦਮ ਬਣਾਇਆ ਤੇ ਉਸਦੇ ਰਹਿਣ ਲਈ ਥਾਂ ਬਣਾਈ, ਅਦਨ ਦਾ ਬਾਗ਼, ਬਾਗ਼ੇ-ਬਹਿਸ਼ਤ । ਪਰ ਆਦਮ ਉਥੇ ਵੀ ਉਦਾਸ ਹੋ ਗਿਆ, ਜਿਥੇ ਜਾਣ ਲਈ ਕਰੋੜਾਂ ਮੁਸਲਮਾਨ ਘਾਲਣਾ ਘਾਲਦੇ ਹਨ ।

ਖ਼ੁਦਾ ਨੇ ਪੁੱਛਿਆ, ਤੂੰ ਉਪਰਾਮ ਕਿਉਂ ਹੈ ? ਉਸ ਨੇ ਕਿਹਾ, ਇਕੱਲਾ ਹਾਂ, ਇਸ ਲਈ ਸਾਥ ਚਾਹੀਦਾ ਹੈ । ਖ਼ੁਦਾ ਨੇ ਕਿਹਾ, ਸਾਥੀ ਕਿਹੋ ਜਿਹਾ ਚਾਹੀਦਾ ਹੈ ? ਕਹਿਣ ਲੱਗਾ, ਮੇਰੇ ਵਰਗਾ । ਇਥੇ ਹੀ ਬੜੀ ਵੱਡੀ ਭੁੱਲ ਹੋ ਗਈ । ਕਿਤੇ ਕਹਿ ਦਿੰਦਾ, ਸਾਥੀ ਚਾਹੀਦਾ ਹੈ ਤੇਰੇ ਵਰਗਾ ਤਾਂ ਮਨੁੱਖਤਾ ਦੇ ਗਲ ਇਹ ਮੁਸੀਬਤਾਂ ਨਾ ਪੈਂਦੀਆਂ । ਇਹ ਕਹਿਣ ਲੱਗਾ, ਸਾਥੀ ਚਾਹੀਦਾ ਹੈ ਮੇਰੇ ਵਰਗਾ।

*ਹਮ ਜਿਨਸ ਬਾ ਹਮ ਜਿਨਸ ਪ੍ਰਵਾਜ਼ ।*

ਖ਼ੁਦਾ ਨੇ ਉਸੇ ਦੀ ਪਸਲੀ ਕੱਢੀ ਅਤੇ ਮਾਈ ਹੱਵਾ ਬਣਾ ਦਿੱਤੀ । ਖ਼ੁਦਾ ਨੇ ਹੁਕਮ ਦਿੱਤਾ ਕਿ ਇਹ ਬਾਗ਼ ਤੁਹਾਡੇ ਹਵਾਲੇ ਹੈ । ਸਿਰਫ਼ ਇਕ ਫਲ ਨਹੀਂ ਖਾਣਾ, ਬਾਕੀ ਖਾਓ । ਅਫ਼ਸੋਸ ਕਿ ਹੱਵਾ ਨੇ ਸ਼ੈਤਾਨ ਦੀ ਮੰਨ ਲਈ, ਖ਼ੁਦਾ ਦੀ ਨਹੀਂ । ਆਦਮ ਨੇ ਹੱਵਾ ਦੀ ਮੰਨ ਲਈ, ਖ਼ੁਦਾ ਦੀ ਨਹੀਂ । ਹੁਕਮ ਅਦੂਲੀ ਹੋ ਗਈ, ਵਿਵਰਜਿਤ ਫਲ ਖਾ ਲਿਆ । ਬਾਗ਼ ਵਿਚੋਂ ਬਾਹਰ ਧਰਤੀ ਤੇ ਸੁੱਟ ਦਿੱਤੇ ਗਏ ।

ਮੈਂ ਜੇਕਰ ਅਧੂਰਾ ਹਾਂ ਤਾਂ ਮੇਰੇ ਵਰਗੇ ਸੰਗੀ ਸਾਥੀ ਕਿੰਨੇ ਕੁ ਪੂਰੇ ਹੋਣਗੇ, ਉਹ ਵੀ ਤਾਂ ਅਧੂਰੇ ਹੀ ਹੋਣਗੇ ਤੇ ਸੌ ਅਧੂਰੀਆਂ ਚੀਜ਼ਾਂ ਮਿਲ ਕੇ ਵੀ ਇਕ ਪੂਰੀ ਨਹੀਂ ਬਣ ਸਕਦੀ ।

ਮਨੁੱਖ ਨੇ ਅਧੂਰੇ ਸਾਥੀ ਚੁਣੇ । ਰੋਜ਼ਾਨਾ ਕੋਈ ਨਾ ਕੋਈ ਗ਼ਲਤੀ ਹੋ ਜਾਂਦੀ ਹੈ, ਇਹ ਦੁਖੀ ਹੁੰਦਾ ਹੈ, ਸਾਥ ਟੁੱਟ ਜਾਂਦਾ ਹੈ । ਇਕੱਠੇ ਰਹਿਣਾ ਵੀ ਤਾਂ ਕੀ ਸੁਖ ਹੈ, ਸਾਥੀਆਂ ਵਿਚ ਮਨੁੱਖ ਕਿਹੜਾ ਸੁਖੀ ਹੈ । ਜਿੰਨੇ ਸੁਖ ਦੇ ਗਰਜ਼ ਦੇ ਸਾਥੀ ਵਧੇ, ਉੱਨਾ ਦੁਖ ਵਧ ਗਿਆ ਹੈ । ਸੰਗ ਸਾਥ ਸਫਲ ਹੈ ਜੇ ਸਾਥ ਸਤਸੰਗ ਦਾ ਹੋਵੇ, ਸਾਥ ਗਰਜ਼ ਦਾ ਨਾ ਹੋਵੇ ਫ਼ਰਜ਼ ਦਾ ਹੋਵੇ । ਸਾਥ ਨਿਰਾ ਸੁਖ ਦਾ ਨਾ ਹੋਵੇ ਸੁਖ ਦੁਖ ਦਾ ਹੋਵੇ ਉਹ ਸਾਥ ਨਾਮ ਦੇ ਆਸਰੇ ਹੀ ਪੱਕਾ ਸਾਥ ਹੋ ਸਕਦਾ ਹੈ ।

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਤੂੰ ਸਾਥੀਆਂ ਦੀ ਗਿਣਤੀ ਕਰਨੀ ਹੈ ਤਾਂ ਸੁਖ ਵੇਲੇ ਨਾ ਕਰਨੀ, ਦੁਖ ਵੇਲੇ ਕਰਨੀ । ਗੁਰੂ ਤੇਗ਼ ਬਹਾਦਰ ਜੀ ਦੇ ਸਾਥੀ ਸਾਰੇ ਹੀ ਅੰਤਰਮੁਖੀ ਸਨ, ਕੋਈ ਅਧੂਰਾ ਨਹੀਂ ਸੀ, ਸਾਰਿਆਂ ਦਾ ਰੱਬ ਸਾਥੀ ਸੀ । ਕੋਈ ਆਰੇ ਨਾਲ ਚੀਰਿਆ ਗਿਆ, ਕੋਈ ਦੇਗ ਵਿਚ ਉਬਾਲਿਆ ਗਿਆ, ਇਹ ਅਸਲ ਸਾਥੀ ਹਨ । ਇਹ ਸਾਥੀ ਆਪਣਾ ਉਧਾਰ ਕਰਾਉਣ ਲਈ ਆਏ ਸਨ ।

ਦੁਨੀਆਂ ਦੇ ਸੁਖ ਦੇ ਮਿੱਤਰ ਤਾਂ ਇੰਝ ਹਨ—

*ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥*
*ਵੇਖਦਿਆ ਹੀ ਭਜਿ ਜਾਨਿ ਕਦੇ ਨਾ ਪਾਇਨਿ ਬੰਧੁ ॥*

ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ ॥
ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ ॥
(ਰਾਮਕਲੀ ਮ: ੫. ਪੰਨਾ ੯੫੯)

ਇਕ ਅਦੀਬ ਦਾ ਕਥਨ ਹੈ ਕਿ—

ਦੋਸਤ ਈਂ ਜ਼ਮਾਨਾ ਮਿਸਲੇ ਗੁੱਲੇ ਅਨਾਰ ਅੰਦ ।
ਖ਼ੁਸ਼ ਰੰਗ ਖ਼ੁਸ਼ ਰੂ ਬੂਏ ਵਫ਼ਾ ਨਾ ਦਾਰਦ ।

ਜ਼ਮਾਨਾ ਤਾਂ ਅਨਾਰ ਦੀ ਕਲੀ ਵਾਂਗੂੰ ਦੋਸਤ ਹੈ । ਰੰਗ ਬੜਾ ਸੁੰਦਰ ਹੈ, ਮੂੰਹ ਸੁੰਦਰ ਹੈ ਪਰ ਪਿਆਰ ਦੀ ਸੁਗੰਧੀ ਵਿਚ ਨਹੀਂ ।

ਨਾਮ ਵਿਹੂਣੇ ਨਿਗੁਰੇ ਸਾਥੀ ਸੰਗੀ ਬਹੁਤ ਵੀ ਸਾਥ ਨਿਭਾਹੁਣ ਤਾਂ ਵੱਧ ਤੋਂ ਵੱਧ ਸ਼ਮਸ਼ਾਨ ਘਾਟ ਤਕ ਜਾ ਸਕਦੇ ਹਨ, ਇਨ੍ਹਾਂ ਦਾ ਕੀ ਸਾਥ ਹੈ !

ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਿਤ ਸੰਗਿ ਲਾਗੀ ।
ਜਬਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥
(ਸੋਰਠਿ ਮਹਲਾ ੯, ਪੰਨਾ ੬੩੪)

ਫਿਰ ਕਿੰਨਾ ਚੰਗਾ ਹੋਵੇ ਕਿ ਮਨੁੱਖ ਕਹਿ ਦੇਵੇ ਕਿ ਪ੍ਰਮਾਤਮਾ ! ਮੈਨੂੰ ਮੇਰੇ ਵਰਗਾ ਸਾਥੀ ਨਹੀਂ ਚਾਹੀਦਾ, ਤੇਰੇ ਵਰਗਾ ਸਾਥੀ ਚਾਹੀਦਾ ਹੈ । ਜਿਹੜਾ ਮੇਰਾ ਰਖਵਾਲਾ ਬਣੇ ।

ਘਰਿ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ ॥
ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ ਨਾਮੁ ਜਪਉ ਹਰਿ ਰੰਗਿ ॥
(ਧਨਾਸਰੀ ਮਹਲਾ ੫ ਪੰਨਾ ੬੭੭)

ਪ੍ਰਮਾਤਮਾ ਦਾ ਸਾਥ ਮਿਲ ਜਾਏ ਤਾਂ ਸੰਗਤਾਂ ਦਾ ਸੱਚਾ ਸਾਥ ਵੀ ਮਿਲ ਜਾਂਦਾ ਹੈ, ਫਿਰ ਬੰਦਾ ਵਿਵਰਜਿਤ ਫਲ ਨਹੀਂ ਖਾਂਦਾ । ਬਾਗ਼ੇ-ਬਹਿਸ਼ਤ ਵਿਚੋਂ ਬਾਹਰ ਨਹੀਂ ਧੱਕਿਆ ਜਾਂਦਾ ਭਾਵ ਕੁਰਹਿਤਾਂ ਨਹੀਂ ਕਰਦਾ । ਰਹਿਤਾਂ ਰਖਦਾ ਹੈ ਅਤੇ ਸੱਚਖੰਡ ਵਿਚ ਨਿਵਾਸ ਕਰਦਾ ਹੈ ।

੩੩

**ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ ॥**
**ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ ॥੩੩॥**

**ਪਦ ਅਰਥ** : **ਤ੍ਰਾਸ** = ਡਰ। **ਨਿਰਭੈ ਬਾਸ** = ਡਰ ਰਹਿਤ ਵਾਸ।

**ਅਰਥ** : ਇਹ ਪ੍ਰਾਣੀ ਜਨਮਾਂ-ਜਨਮਾਂ ਵਿਚ ਭਟਕਦਾ ਫਿਰਿਆ, ਇਸ ਦੇ ਮਗਰੋਂ ਜਮਾਂ ਦਾ ਡਰ ਨਾ ਲੱਥਾ। ਨਾਨਕ ਕਹਿੰਦਾ ਹੈ, ਹੇ ਮਨ ! ਅਕਾਲ ਪੁਰਖ ਦਾ ਭਜਨ ਕਰ ਤਾਂ ਕਿ ਤੂੰ ਨਿਰਭੈ ਵਾਸ ਪ੍ਰਾਪਤ ਕਰ ਸਕੇਂ।

**ਭਾਵ ਅਰਥ** : ਸਭ ਤੋਂ ਵੱਡਾ ਡਰ, ਡਰਾਂ ਵਿਚੋਂ ਸਿਰਮੌਰ ਡਰ ਹੈ ਜਮ ਦਾ ਡਰ, ਕਿ ਮੈਂ ਕਿਤੇ ਮਰ ਨਾ ਜਾਵਾਂ। ਸਾਰੇ ਡਰਾਂ ਦਾ ਇਹ ਮੂਲ ਹੈ, ਸਾਰੇ ਡਰ ਇਸ ਤੋਂ ਹੀ ਪੈਦਾ ਹੋਏ ਹਨ। ਮਨੁੱਖ ਨੂੰ ਭੁੱਖ ਦਾ ਡਰ ਨਹੀਂ, ਡਰ ਹੈ ਕਿ ਲਗਾਤਾਰ ਭੁੱਖਾ ਰਹਿਣ ਨਾਲ ਮਰ ਜਾਵਾਂਗਾ। ਬੁਢਾਪੇ ਦਾ ਡਰ ਨਹੀਂ, ਡਰ ਹੈ ਕਿ ਬੁਢਾਪੇ ਤੋਂ ਬਾਅਦ ਮੌਤ ਆ ਰਹੀ ਹੈ। ਫਿਰ ਵੱਡਾ ਡਰ ਇਹ ਹੈ ਕਿ ਜਮ ਐਸਾ ਹੈ ਜੋ ਟਲ ਨਹੀਂ ਸਕਦਾ। ਕਿਤੇ ਵੀ ਚਲਾ ਜਾਵਾਂ, ਜਮ ਅੱਗੇ ਹੀ ਖੜ੍ਹਾ ਹੈ।

ਇਕ ਪੌਰਾਣਕ ਕਥਾ ਹੈ ਕਿ ਕੈਲਾਸ਼ ਪਰਬਤ ਉੱਤੇ ਸ਼ਿਵ ਨੂੰ ਮਿਲਣ ਵਿਸ਼ਨੂੰ ਗਏ, ਯਮਰਾਜ ਵੀ ਗਿਆ। ਜਿਵੇਂ ਅੱਜ ਅਸੀਂ ਅਸਵਾਰੀਆਂ ਬਾਹਰ ਖੜ੍ਹੀਆਂ ਕਰ ਦਿੰਦੇ ਹਾਂ, ਉਨ੍ਹਾਂ ਵੀ ਅਸਵਾਰੀਆਂ ਬਾਹਰ ਖੜ੍ਹੀਆਂ ਕਰ ਦਿੱਤੀਆਂ। ਵਿਸ਼ਨੂੰ ਦੀ ਅਸਵਾਰੀ ਗਰੁੜ ਸੀ, ਜਮ ਰਾਜੇ ਦੀ ਝੋਟੇ ਦੀ। ਅਚਾਨਕ ਹੀ ਇਕ ਕਬੂਤਰ ਵਲ ਗਰੁੜ ਦੀ ਨਜ਼ਰ ਪੈ ਗਈ, ਉਹ ਘਬਰਾ ਗਿਆ ਸੀ ਗਰੁੜ ਨੇ ਪੁੱਛਿਆ ਕਿ ਤੂੰ ਕਿਉਂ ਘਬਰਾਇਆ ਹੈਂ। ਕਬੂਤਰ ਨੇ ਕਿਹਾ, ਮੇਰੇ ਵਲ ਜਮ ਨੇ ਤੱਕਿਆ ਹੈ, ਜਿਸ ਨੂੰ ਜਮ ਵੇਖੇ ਉਹ ਕਿਉਂ ਨਾ ਘਬਰਾਏ। ਗਰੁੜ ਨੂੰ ਤਰਸ ਆਇਆ ਕਹਿਣ ਲੱਗਾ, ਆ ਤੈਨੂੰ ਜਮ ਦੀ ਨਜ਼ਰ ਤੋਂ ਦੂਰ ਛੱਡ ਆਵਾਂ। ਬਹੁਤ ਦੂਰ ਇਕ ਰੁੱਖ ਦੀ ਖੁੱਡ ਵਿਚ ਉਸ ਨੂੰ ਲੁਕਾ ਕੇ ਵਾਪਸ ਆ ਗਿਆ। ਜਮ ਵਾਪਸ ਆਇਆ, ਵੇਖਿਆ ਕਬੂਤਰ ਉਥੇ ਨਹੀਂ ਸੀ। ਗਰੁੜ ਨੇ ਮਜ਼ਾਕ ਨਾਲ ਕਿਹਾ, ਹੁਣ ਨਹੀਂ ਲੱਭੇਗਾ, ਸੈਂਕੜੇ ਮੀਲ ਦੂਰ

ਛੱਡ ਆਇਆ ਹਾਂ । ਜਮ ਨੇ ਕਿਹਾ ਰੁੱਖ ਦੀ ਖੁੱਡ ਵਿਚ ? ਗਰੁੜ ਨੇ ਕਿਹਾ, ਤੈਨੂੰ ਕਿਵੇਂ ਪਤਾ ਹੈ । ਜਮ ਕਹਿਣ ਲੱਗਾ, ਭੋਲਿਆ ! ਇਸੇ ਕਰਕੇ ਤਾਂ ਮੈਂ ਤੇਰੇ ਹੁੰਦਿਆਂ ਉਸ ਨੂੰ ਵੇਖਿਆ ਸੀ । ਤੈਨੂੰ ਮੈਂ ਹੀ ਤਾਂ ਪ੍ਰੇਰਨਾ ਦਿੱਤੀ, ਇਹ ਤੂੰ ਮੇਰਾ ਕੰਮ ਕੀਤਾ ਹੈ । ਮੌਤ ਉਸ ਦੀ ਉਸ ਥਾਂ ਹੋਣੀ ਸੀ, ਇਹ ਇਥੇ ਬੈਠਾ ਸੀ; ਮੈਂ ਸੋਚਿਆ, ਤੇਰੇ ਬਿਨਾਂ ਇਹ ਕੰਮ ਕੋਈ ਨਹੀਂ ਕਰ ਸਕਦਾ, ਤੇਰਾ ਧੰਨਵਾਦ ਹੈ, ਸ਼ੁਕਰਾਨਾ ਹੈ । ਯਤਨ ਇਹੀ ਕਰਦੇ ਹਾਂ ਕਿ ਮੌਤ ਤੋਂ ਬਚ ਜਾਈਏ ਪਰ ਉਲਟਾ ਮੌਤ ਦੇ ਮੂੰਹ ਵਿਚ ਜਾ ਪੈਂਦੇ ਹਾਂ, ਜਿੰਨਾ ਦੌੜਦੇ ਹਾਂ ਉੱਨਾ ਜਮ ਦਾ ਕੰਮ ਸੌਖਾ ਹੋ ਜਾਂਦਾ ਹੈ ।''

ਕ੍ਰਿਸ਼ਨ ਨੇ ਜਦੋਂ ਅਰਜਨ ਨੂੰ ਵੈਰਾਟ ਸਰੂਪ ਵਿਖਾਇਆ ਤਾਂ ਅਰਜਨ ਨੇ ਕਿਹਾ, ''ਭਗਵਾਨ ! ਕਮਾਲ ਹੈ, ਤੇਰੇ ਦੰਦਾਂ ਥੱਲੇ ਆ ਕੇ ਜੀਵ ਇਸ ਤਰ੍ਹਾਂ ਪਿਸ ਰਹੇ ਹਨ ਜਿਵੇਂ ਕਿ ਚੱਕੀ ਦੇ ਪੁੜਾਂ ਵਿਚ ਦਾਣੇ ਪਿਸ ਜਾਂਦੇ ਹਨ ਅਤੇ ਇਕ ਹੋਰ ਕਮਾਲ ਦੀ ਗੱਲ ਹੈ ਜਿਹੜੇ ਡਰ ਕੇ ਦੌੜ ਰਹੇ ਹਨ ਉਹ ਵੀ ਦੌੜ ਕੇ ਆਪਣੇ ਆਪ ਤੇਰੇ ਮੂੰਹ ਵੱਲ ਆ ਰਹੇ ਹਨ ।

ਅਸਲ ਗੱਲ ਤਾਂ ਇਹ ਹੈ ਕਿ ਮੌਤ ਬੰਦੇ ਨੂੰ ਲੈਣ ਨਹੀਂ ਜਾਂਦੀ, ਬੰਦਾ ਆਪ ਹੀ ਮੌਤ ਦੇ ਮੂੰਹ ਵਿਚ ਪੈਂਦਾ ਹੈ । ਮੌਤ ਸਿਰਫ਼ ਇੰਤਜ਼ਾਰ ਕਰਦੀ ਹੈ, ਕੋਈ ਪੰਜ ਸਾਲ ਵਿਚ ਆ ਜਾਂਦਾ ਹੈ ਕੋਈ ਪੰਜਾਹ ਸਾਲਾਂ ਤੱਕ ਆ ਜਾਂਦਾ ਹੈ, ਸਭ ਆ ਜਾਂਦੇ ਹਨ, ਬਚਦਾ ਕੋਈ ਨਹੀਂ ।

ਜੇਕਰ ਜਨਮ ਵੀ ਦੁਖ ਹੈ, ਮੌਤ ਵੀ ਦੁਖ ਹੈ, ਇਨ੍ਹਾਂ ਦੋਹਾਂ ਪੁੜਾਂ ਵਿਚ ਜੋ ਜੀਵਨ ਹੈ ਉਹ ਕਿਵੇਂ ਸੁਖ ਹੋ ਸਕਦਾ ਹੈ । ਅਗਰ ਜਨਮ ਇਕ ਪਰਮ ਹੋਸ਼ ਹੋਵੇ, ਜਿਵੇਂ ਕਿ ਕਹਿੰਦੇ ਹਾਂ, ਬਾਬਾ ਨਾਨਕ ਹੱਸਦੇ ਆਏ । ਦਾਈ ਦੌਲਤਾਂ ਹੈਰਾਨ ਸੀ । ਜਾਣ ਵੇਲੇ ਵੀ ਹਿੰਦੂ ਮੁਸਲਮਾਨ ਹੈਰਾਨ ਸਨ, ਬਾਬਾ ਹੱਸਦਾ ਹੀ ਚਲਾ ਗਿਆ । ਐਸਾ ਜੀਵਨ ਵੀ ਵਿਗਾਸ ਹੋਵੇਗਾ ।

*ਨਾਨਕ ਭਗਤਾ ਸਦਾ ਵਿਗਾਸੁ ॥*

(ਜਪੁਜੀ ਸਾਹਿਬ, ਪੰਨਾ ੨)

ਜੀਵਨ ਇਕ ਸਵਾਲ ਹੈ, ਇਸ ਨੂੰ ਹੱਲ ਕਰਨਾ ਹੈ । ਸਵਾਲ ਕੀ ਹੈ ਕਿ ਜਿਉਂਦੇ ਜੀ ਜਮ ਦਾ ਡਰ ਮੁਕਾਉਣਾ ਹੈ । ਜਿਉਂਦੇ ਹੀ ਮੌਤ ਦਾ ਦਰਵਾਜ਼ਾ ਖੜਕਾਉਣਾ ਹੈ, ਸੰਸਾਰੀ ਵਾਸਨਾ ਵਲੋਂ ਜਿਉਂਦੇ ਹੀ ਮਰਨਾ ਹੈ ।

*ਸਿਰੁ ਧਰਿ ਤਲੀ ਗਲੀ ਮੇਰੀ ਆਉ ॥*

(ਸਲੋਕ ਵਾਰਾਂ ਤੇ ਵਧੀਕ ਮਹਲਾ ੧, ਪੰਨਾ ੧੪੧੨)

ਸਮਾਧੀ ਕੀ ਹੈ ? ਮੌਤ ਨੂੰ ਆਵਾਜ਼ ਮਾਰਨੀ । ਨਿੱਤ ਇਹ ਅਭਿਆਸ ਕਰਨਾ ਕਿ ਮੈਂ ਮਰ ਗਿਆ ਹਾਂ, ਲੋਕ ਰੋ ਪਿੱਟ ਬੈਠੇ ਹਨ । ਔਹ ਮੇਰੀ ਅਰਥੀ ਜਾ ਰਹੀ ਹੈ, ਸਸਕਾਰ ਹੋ ਗਿਆ, ਅਫ਼ਸੋਸ ਕਰਕੇ ਲੋਕ ਚਲੇ ਗਏ । ਘਰ ਦੇ ਵੀ ਵਿਛੋੜਾ ਸਹਿ ਗਏ, ਕਾਰੋਬਾਰ ਪਰਿਵਾਰ ਨੇ ਸਾਂਭ ਲਿਆ, ਸਭ ਸ਼ਾਂਤ ਹੋ ਗਿਆ। ਮੇਰੀ ਹੁਣ ਕੋਈ ਲੋੜ ਨਹੀਂ, ਮੈਂ ਸਿਮਰਨ ਭਜਨ ਕਰਾਂ । ਇਹ ਰੋਜ਼ ਅਭਿਆਸ ਕਰਨਾ ਹੈ । ਘਾਲਣਾ ਵਾਲੇ ਪੁਰਖ ਦੀ ਤਾਂ ਰੋਜ਼ ਹੀ ਮੌਤ ਨਾਲ ਬਾਜ਼ੀ ਹੈ । ਖੇਲ ਦੀ ਰੀਹਰਸਲ ਰੋਜ਼ ਕਰਦਿਆਂ, ਅੰਤ ਸਮੇਂ ਵੀ ਮੌਤ ਖੇਲ ਹੀ ਜਾਪਦੀ ਹੈ । ਜਮ ਉਹੋ ਖਿਲਾੜੀ ਜਾਪਦਾ ਹੈ ਜਿਸ ਨਾਲ ਰੋਜ਼ ਖੇਲ ਖੇਲਦਾ ਰਿਹਾ ਸੀ ।

ਜਿਹੜਾ ਯੋਧਾ ਬਾਬੇ ਦੀਪ ਸਿੰਘ ਨਾਲ ਅੜਿਆ ਹੋਵੇਗਾ ਉਹ ਘੱਟ ਯੋਧਾ ਨਹੀਂ, ਸਾਂਝੇ ਵਾਰ ਨਾਲ ਸਿਰ ਉਤਰੇ । ਧੰਨ ਉਸ ਦੀ ਮਾਂ, ਜਿਸ ਨੇ ਉਸ ਨੂੰ ਜਨਮ ਦਿੱਤਾ ਪਰ ਇਕ ਫ਼ਰਕ ਹੈ, ਉਹ ਸੂਰਮਾ ਸੀ ਪਰ ਬਾਬਾ ਭਗਤ ਸੂਰਮਾ ਸੀ । ਉਹ ਇਕ ਵਾਰ ਡਿੱਗਾ, ਦੁਬਾਰਾ ਨਹੀਂ ਉੱਠਿਆ, ਪਰ ਬਾਬਾ ਤਾਂ ਇਕ ਵਾਰ ਵੀ ਨਹੀਂ ਡਿੱਗਾ। ਬਾਬੇ ਦਾ ਸਿਰਫ਼ ਸਿਰ ਡਿੱਗਾ, ਬਾਬਾ ਨਹੀਂ ਡਿੱਗਾ । ਸ਼ਾਇਦ ਸਿਰ ਵੀ ਡਿੱਗਾ ਨਹੀਂ ਬਾਬੇ ਨੇ ਭੇਟ ਕੀਤਾ ਪਰ ਭੇਟਾ ਇਥੇ ਨਹੀਂ ਅੱਗੇ ਰੱਖਣੀ ਹੈ । ਫਿਰ ਚੁੱਕ ਲਈ ਤੇ ਲਿਆ ਕੇ ਗੁਰੂ ਰਾਮਦਾਸ ਦੇ ਚਰਨਾਂ ਵਿਚ ਰੱਖ ਦਿੱਤੀ ।

ਬਾਬਾ ਮੌਤ ਅੱਗੇ ਨਹੀਂ ਹਾਰਿਆ । ਮੌਤ ਹਾਰ ਗਈ, ਬਾਬਾ ਜਿੱਤ ਗਿਆ। ਉਹ ਸਿਰ ਤਲੀ ਤੇ ਰੱਖ ਕੇ ਅੱਜ ਵੀ ਮੌਤ ਨੂੰ ਮਜ਼ਾਕ ਕਰ ਰਿਹਾ ਹੈ ਕਿ ਤੂੰ ਕਿੱਥੇ ਗਈ ਹੈਂ । ਚਿਤ੍ਰ ਬਣਾਉਣ ਵਾਲਿਆਂ ਬੜਾ ਅੱਛਾ ਕੀਤਾ ਮੌਤ ਦਾ ਚਿਤ੍ਰ ਨਹੀਂ ਬਣਾਇਆ, ਮੌਤ ਦੌੜ ਗਈ, ਬਾਬਾ ਮੈਦਾਨ ਵਿਚ ਅੱਜ ਵੀ ਖੜ੍ਹਾ ਹੈ, ਤੁਸੀਂ ਵੇਖਦੇ ਹੋ ਹਰਿਮੰਦਰ ਸਾਹਿਬ ਦੀਆਂ ਪ੍ਰਕਰਮਾ ਵਿਚ ।

ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਤੂੰ ਕਈ ਜਨਮਾਂ ਜਨਮਾਤਰਾਂ ਵਿਚ ਭਟਕਦਾ ਫਿਰਿਆ ਹੈਂ, ਮੌਤ ਦਾ ਡਰ ਤਾਂ ਮੁੱਕਾ ਨਹੀਂ । ਹਰੀ ਦਾ ਸਿਮਰਨ ਕਰ, ਨਿਰਭੈ ਡਰ, ਰਹਿਤ ਵਾਸਾ ਤੈਨੂੰ ਮਿਲੇਗਾ ।

ਸਿਮਰਨ ਕਰਨ ਵਾਲੇ ਆਪ ਮੌਤ ਨੂੰ ਲੱਭਦੇ ਫਿਰਦੇ ਹਨ, ਮੌਤ ਉਨ੍ਹਾਂ ਨੂੰ ਲੱਭਦੀ ਨਹੀਂ, ਉਨ੍ਹਾਂ ਦਾ ਜੀਵਨ ਨਿਰਭੈ ਹੈ ।

*ਜਿਹ ਮਰਨੈ ਸਭੁ ਜਗਤੁ ਤਰਾਸਿਆ ॥*
*ਸੋ ਮਰਨਾ ਗੁਰ ਸਬਦਿ ਪ੍ਰਗਾਸਿਆ ॥*

(ਗਉੜੀ ਕਬੀਰ ਜੀ, ਪੰਨਾ ੩੨੭)

*ਜਹਾਂ ਮੇ ਅਹਿਲੇ ਈਮਾਂ ਮਿਸਲੇ ਖ਼ੁਰਸ਼ੀਦ ਜੀਤੇ ਹੈਂ ।*
*ਇਧਰ ਡੂਬੇ ਉਧਰ ਨਿਕਲੇ, ਉਧਰ ਡੂਬੇ ਇਧਰ ਨਿਕਲੇ ।*

ਈਮਾਨ ਧਰਮ ਵਾਲੇ ਬੰਦੇ ਤਾਂ ਸੂਰਜ ਵਾਂਗੂੰ ਜੀਉਂਦੇ ਹਨ, ਸੂਰਜ ਵਾਂਗੂੰ ਸ਼ਾਮੀ ਅਸਤ ਹੁੰਦੇ ਹਨ ਸਵੇਰੇ ਫਿਰ ਪ੍ਰਗਟ ਹੋ ਜਾਂਦੇ ਹਨ ।

ਮਹਾਤਮਾ ਬੁੱਧ ਨੂੰ ਤਾਂ ਉਹ ਘਰ ਨਹੀਂ ਲੱਭਾ ਜਿੱਥੇ ਮੌਤ ਨਾ ਆਈ ਹੋਵੇ ਪਰ ਬਾਬੇ ਨਾਨਕ ਨੇ ਉਹ ਘਰ ਲੱਭ ਲਿਆ ਸੀ ਜਿਥੇ ਜਨਮ, ਮੌਤ ਤੇ ਬੁਢਾਪਾ ਨਹੀਂ ।

*ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ ॥*

(ਸ੍ਰੀ ਰਾਗੁ ਮਹਲਾ ੫, ਪੰਨਾ ੪੪)

੩੪

**ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥**
**ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨਿ ॥੩੪॥**

**ਪਦ ਅਰਥ :** ਦੁਰਮਤਿ = ਖੋਟੀ ਮਤਿ । **ਫਧਿਓ** = ਖਚਿਤ ਹੋਇਆ ।

**ਅਰਥ :** ਮੈਂ ਬਥੇਰੇ ਯਤਨ ਕਰ ਬੈਠਾ ਹਾਂ ਪਰ ਮਨ ਦਾ ਮਾਣ ਨਹੀਂ ਮੁਕਿਆ । ਆਖ ਨਾਨਕ ਖੋਟੀ ਮਤਿ ਵਿਚ ਫਸਿਆ ਹਾਂ, ਹੇ ਭਗਵਾਨ ਮੈਨੂੰ ਬਚਾ ਲਵੋ ।

**ਭਾਵ ਅਰਥ :** ਗੁਰੂ ਤੇਗ਼ ਬਹਾਦਰ ਜੀ ਇਸ ਸਲੋਕ ਵਿਚ ਬਹੁਤ ਹੀ ਬਰੀਕ ਰਮਜ਼ ਵਾਲੀ ਗੱਲ ਕਹਿ ਰਹੇ ਹਨ, ਇਹ ਇੰਨ ਬਿੰਨ ਉਸੇ ਤਰ੍ਹਾਂ ਦਾ ਖਿਆਲ ਹੈ ਜਿਵੇਂ ਕਿ–

*ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥*

(ਵਾਰ ਆਸਾ, ਪੰਨਾ ੪੬੬)

ਓਪਰੀਂ ਨਜ਼ਰੇ ਵੇਖਿਆਂ ਤਾਂ ਪਤਾ ਲੱਗਦਾ ਹੈ ਕਿ ਜਿਵੇਂ ਆਪਣੀ ਅਸਮਰਥਾ ਜ਼ਾਹਰ ਕਰ ਰਹੇ ਹਨ ਕਿ ਮੈਂ ਬਹੁਤ ਉਪਰਾਲੇ ਅਤੇ ਯਤਨ ਕੀਤੇ ਹਨ ਪਰ ਮਨ ਦਾ ਮਾਣ ਨਹੀਂ ਮੁੱਕਿਆ, ਇਸ ਲਈ ਮੈਂ ਦੁਰਮਤਿ ਵਿਚ ਫਸਿਆ ਪਿਆ ਹਾਂ, ਹੇ ਭਗਵਾਨ ਮੈਨੂੰ ਰਖ ਲਓ ।

ਅਸਲ ਗੱਲ ਹੋਰ ਹੈ, ਗੁਰੂ ਤੇਗ਼ ਬਹਾਦਰ ਸਾਹਿਬ ਬੜੀ ਗਹਿਰੀ ਗੱਲ ਕਰ ਰਹੇ ਹਨ । ਮੈਂ ਜੋ ਵੀ ਯਤਨ ਕਰਾਂਗਾ ਉਹ ਸਾਰੇ ਹੀ ਮੇਰੀ ਹਉਮੈ, ਮੇਰੇ ਮਨ, ਮੇਰੇ ਮਾਣ ਦੇ ਆਸਰੇ ਹੋਣਗੇ । ਮੈਂ ਮਨ ਨਾਲ ਕਿਵੇਂ ਮਾਣ ਮਿਟਾਵਾਂਗਾ, ਨਹੀਂ ਮਿਟ ਸਕਦਾ। ਸਾਧਕ ਇਥੇ ਕੁ ਆ ਕੇ ਭਟਕ ਜਾਂਦਾ ਹੈ । ਮੈਂ ਆਪਣੇ ਹੱਥ ਨਾਲ ਉਹੀ ਆਪਣਾ ਹੱਥ ਕਿਵੇਂ ਫੜਾਂਗਾ, ਫਿਰ ਸੁਜਾਤੀ ਚੀਜ਼ ਤਾਂ ਸੁਜਾਤੀ ਦਾ ਭਲਾ ਹੀ ਕਰੇਗੀ, ਮਾਣ ਕਿਵੇਂ ਮਾਨ ਮੁਕਾਏਗਾ, ਉਹ ਤਾਂ ਸਗੋਂ ਵਧਾਏਗਾ। ਮੈਂ ਨਾਲ ਕੀ ਯਤਨ ਕਰਾਂਗਾ ? ਮੈਂ ਹਮੇਸ਼ਾ ਬੰਦੇ ਦਾ ਬਾਹਰ ਹੀ ਸਾਥ ਦਿੰਦੀ ਹੈ, ਜਿੱਥੇ ਦੂਸਰਾ ਵੇਖਣ ਵਾਲਾ ਹੋਵੇ । ਜਦੋਂ ਤੁਸੀਂ ਅੰਤਰਮੁਖੀ ਹੋ ਜਾਓ, ਮੈਂ ਤੁਹਾਡਾ ਕਦੀ ਸਾਥ ਨਹੀਂ ਦੇਵੇਗੀ ।

ਕੋਈ ਵੀ ਕੰਮ ਬੰਦਾ ਲੋਕਾਂ ਵਿਚ ਕਰਦਾ ਹੋਵੇ ਬੜੀ ਲਗਨ ਤੇ ਉਤਸ਼ਾਹ ਨਾਲ ਕਰਦਾ ਹੈ । ਉਹੀ ਕੰਮ ਜਦੋਂ ਇਕੱਲਾ ਕਰਦਾ ਹੈ ਤਾਂ ਉਹ ਲਗਨ, ਉਤਸ਼ਾਹ ਨਹੀਂ ਰਹਿ ਜਾਂਦਾ, ਸੋਚਦਾ ਹੈ ਕਿ ਕਿਹੜਾ ਕੋਈ ਵੇਖਦਾ ਹੈ । ਹਉਮੈ ਸਿਰਫ ਬਾਹਰ ਦੂਸਰਿਆਂ ਨਾਲ ਸੰਬੰਧ ਰਖਦੀ ਹੈ । ਹਉਮੈ ਬਚਦੀ ਹੀ ਹਮੇਸ਼ਾ ਦੂਸਰੇ ਦੀਆਂ ਅੱਖਾਂ ਵਿਚ ਹੈ, ਦੂਸਰੇ ਦੀਆਂ ਅੱਖਾਂ ਤੋਂ ਪਾਸੇ ਹੋਏ ਨਹੀਂ ਤਾਂ ਹਉਮੈ ਨੇ ਸਾਥ ਛੱਡਿਆ ਨਹੀਂ । ਮੈਂ ਨਾਲ ਮੈਂ ਮਾਰਨ ਦੇ ਯਤਨ ਬਾਹਰ ਹਨ ।

ਹਉਮੈ ਬੜੀ ਹੁਸ਼ਿਆਰ ਹੈ । ਉਹ ਕਹਿੰਦੀ ਹੈ, ਚਲ ਤੀਰਥ ਯਾਤਰਾ ਕਰ! ਲੋਕ ਵੇਖਣ ਕਿ ਇੱਡਾ ਵੱਡਾ ਯਾਤਰੀ ਆਇਆ ਹੈ । ਵਰਤ ਰੱਖ, ਚਾਲੀਸਾ ਕੱਟ, ਲੋਕਾਂ ਨੂੰ ਪਤਾ ਲੱਗੇ ।

ਅੱਜ ਤੱਕ, ਯੱਗ, ਤਪ, ਦਾਨ ਜਿੰਨੇ ਵੀ ਹੋਏ ਹਨ, ਕਦੀ ਕਿਸੇ ਕਰਨ ਵਾਲੇ ਨੇ ਇਹ ਧਿਆਨ ਕੀਤਾ ਹੈ ਕਿ ਹਉਮੈ ਮੁੱਕ ਜਾਏ ? ਨਹੀਂ, ਬਲਕਿ ਹਉਮੈ ਹੀ ਇਹ ਸਭ ਕੁਝ ਕਰਵਾ ਰਹੀ ਹੈ । ਇਨ੍ਹਾਂ ਯਤਨਾਂ ਨਾਲ ਤਾਂ ਮਾਣ ਵੱਧਦਾ ਹੈ, ਦੁਰਮਤਿ ਵੱਧਦੀ ਹੈ । ਐਸੇ ਕੰਮ ਕਰਦਾ ਮਨੁੱਖ ਆਪਣੇ ਆਪ ਨੂੰ ਪ੍ਰਮਾਤਮਾ ਦਾ ਨਜ਼ਦੀਕੀ ਸਮਝਣ ਲੱਗ ਪੈਂਦਾ ਹੈ । ਕਈ ਵਾਰ ਤਾਂ ਗੁਰੂ ਹੀ ਬਣ ਬੈਠਦਾ ਹੈ । ਜੋ ਕੰਮ ਕਰਦਾ ਹੈ, ਹਉਮੈ ਹਿਸਾਬ ਲੇਖਾ ਪੂਰੀ ਤਰ੍ਹਾਂ ਰੱਖਦੀ ਹੈ, ਕਿੰਨੇ ਪਾਠ ਹੋਏ, ਕਿੰਨੀ ਯਾਤਰਾ ਹੋਈ, ਕਿੰਨਾ ਦਾਨ, ਕਿਉਂਕਿ ਦੂਸਰਿਆਂ ਨੂੰ ਹਿਸਾਬ ਦੇਣਾ ਹੈ ।

ਮਾਣ, ਮਾਣ ਨਾਲ ਨਹੀਂ ਮੁਕਦਾ, ਮਾਣ ਨਾਮ ਨਾਲ ਮੁੱਕਦਾ ਹੈ, ਮਾਨ ਨੂੰ ਉਲਟਾ ਦੇਈਏ ਤਾਂ ਨਾਮ ਬਣ ਜਾਂਦਾ ਹੈ । ਜਦੋਂ ਅਰਦਾਸ ਕੀਤੀ ਕਿ ਹੇ ਭਗਵਾਨ ਮੈਨੂੰ ਰੱਖ ਲੈ, ਉਸ ਵੇਲੇ ਬਾਹਰ ਦੇ ਸਾਰੇ ਹੀ ਯਤਨ ਬਿਰਥਾ ਹੋ ਗਏ, ਉਸ ਵੇਲੇ ਹਉਮੈ ਦੇ ਯਤਨ ਬਿਰਥਾ ਹੋ ਗਏ, ਸਮਝੋ ਹਉਮੈ ਨਿਕੰਮੀ ਹੋ ਗਈ। ਮੇਰੇ ਯਤਨਾਂ ਨਾਲ ਗੱਲ ਨਹੀਂ ਬਣੀ, ਪ੍ਰਮਾਤਮਾ ਤੇਰੇ ਯਤਨਾਂ ਨਾਲ ਗੱਲ ਬਣੇਗੀ। ਤੇਰਾ ਯਤਨ ਕੀ ਹੈ ? ਬਖਸ਼ਿਸ਼, ਤੇਰੀ ਕ੍ਰਿਪਾ ਦੀ ਨਜ਼ਰ ਹੋਈ । ਅਕਲ ਦੇ ਪਾਸ ਤਾਂ ਸਿਰਫ਼ ਖ਼ਬਰਾਂ ਹੀ ਹਨ ਪਰ ਮੈਨੂੰ ਤਾਂ ਤੇਰੀ ਨਜ਼ਰ ਰੂਪੀ ਅਉਖਧੀ ਚਾਹੀਦੀ ਹੈ ।

*ਖਿਰਦ ਕੇ ਪਾਸ ਖ਼ਬਰ ਕੇ ਸਿਵਾ ਕੁਝ ਔਰ ਨਹੀਂ ।*
*ਤੇਰਾ ਇਲਾਜ ਨਜ਼ਰ ਕੇ ਸਿਵਾ ਕੁਝ ਔਰ ਨਹੀਂ ।*

*ਕ੍ਰਿਪਾ ਕਟਾਖੑ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ ।*

(ਧਨਾਸਰੀ ਮਹਲਾ ੫, ਪੰਨਾ ੬੮੧)

ਪ੍ਰਭ ਹਸਿ ਬੋਲੇ ਕੀਏ ਨਿਆਏਂ ॥ ਸਗਲ ਦੂਤ ਮੇਰੀ ਸੇਵਾ ਲਾਇ ॥

(ਬਿਭਾਸ ਪ੍ਰਭਾਤੀ, ਪੰਨਾ ੧੩੪੭)

ਪ੍ਰਮਾਤਮਾ ਦਾ ਨਾਮ ਮਨ ਵਿਚ ਵਸ ਗਿਆ, ਮਾਣ ਡੇਰਾ ਚੁੱਕ ਗਿਆ । ਮਾਣ ਕੀ ਸੀ ? ਮੈਂ ਹਾਂ, ਮੇਰੀ ਹਸਤੀ ਹੈ । ਨਾਮ ਕੀ ਹੈ ? ਤੂੰ ਹੈਂ, ਮੈਂ ਨਹੀਂ, ਮੇਰੀ ਕੋਈ ਵੱਖ ਹਸਤੀ ਨਹੀਂ—

ਰਸਨਾ ਜਪਤੀ ਤੂ ਹੀ ਤੂ ਹੀ ॥

(ਸਾਰੰਗ ਮਹਲਾ ੫, ਪੰਨਾ ੧੨੧੫)

ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ ॥

(ਸਲੋਕ ਕਬੀਰ ਜੀ, ਸਲੋਕ ਨੰ. ੨੦੩)

## ੩੫

**ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥**
**ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥੩੫॥**

**ਪਦ ਅਰਥ :** ਬਾਲ = ਬਚਪਨ। ਫੁਨਿ = ਅਤੇ।

**ਅਰਥ :** ਹੇ ਭਾਈ, ਇਹ ਜਾਣ ਲੈ ਕਿ ਬਚਪਨ, ਜੁਆਨੀ ਅਤੇ ਬੁਢਾਪਾ ਤਿੰਨ ਅਵਸਥਾ ਹਨ, ਨਾਨਕ ਕਹਿੰਦਾ ਹੈ, ਵਾਹਿਗੁਰੂ ਦੇ ਭਜਨ ਬਿਨਾਂ ਇਹ ਸਾਰੀਆਂ ਹੀ ਬਿਰਥਾ ਸਮਝ ।

**ਭਾਵ ਅਰਥ :** ਇਕ ਮਕਾਨ ਸਿਰੇ ਤੇ ਪਹੁੰਚ ਜਾਵੇ ਤੇ ਸਾਰਾ ਬਣ ਕੇ ਡਿੱਗ ਪਵੇ, ਢਹਿ ਢੇਰੀ ਹੋ ਜਾਏ ਤਾਂ ਉਸ ਤੇ ਨੀਹਾਂ ਤੋਂ ਛੱਤ ਤੱਕ ਜਿੰਨੀ ਮਿਹਨਤ ਸੀ, ਸਾਰੀ ਹੀ ਬਿਰਥਾ ਚਲੀ ਗਈ । ਸ਼ੱਕ ਪੈਂਦਾ ਹੈ ਕਿ ਕਿਤੇ ਨੀਹਾਂ ਭਰਨ ਵਿਚ ਹੀ ਤਾਂ ਨੁਕਸ ਨਹੀਂ ਰਹਿ ਗਿਆ, ਫਿਰ ਭਰੋ । ਇਕ ਬੂਟਾ ਫਲ ਤੇ ਪਹੁੰਚ ਕੇ ਅਫਲ ਹੋ ਜਾਏ ਤਾਂ ਉਸ ਦੀ ਪਨੀਰੀ ਬਿਰਥਾ, ਉਸ ਦਾ ਮੱਧ ਬਿਰਥਾ ਹੈ, ਉਸਦਾ ਅੰਤ ਬਿਰਥਾ ਹੈ ।

ਇਕ ਤੇਜ਼ ਦੌੜਨ ਵਾਲੀ ਗੱਡੀ ਤੇ ਮਨੁੱਖ ਬੈਠ ਗਿਆ । ਬੜੇ ਚਾਅ ਉਮਾਹ ਵਿਚ ਹੈ ਕਿ ਬੜੀ ਤੇਜ਼ ਦੌੜ ਰਹੀ ਹੈ ਪਰ ਪੁੱਜ ਕੇ ਪਤਾ ਲੱਗਦਾ ਹੈ ਕਿ ਜਾਣਾ ਪੂਰਬ ਵੱਲ ਸੀ, ਆ ਪੱਛਮ ਗਏ । ਤੇਜ਼ ਦੌੜਨਾ, ਸਟੇਸ਼ਨਾਂ ਦੀ ਰੌਣਕ, ਬਿਤਾਇਆ ਸਮਾਂ, ਸਭ ਬਿਰਥਾ ਚਲਾ ਗਿਆ ।

ਮਨੁੱਖ ਦੇ ਜੀਵਨ ਦਾ ਮਕਸਦ ਸੀ ਪ੍ਰਮਾਤਮਾ ਦਾ ਸਿਮਰਨ । ਬਚਪਨਾ ਪਨੀਰੀ ਸੀ, ਜੁਆਨੀ ਬੂਟਾ ਸੀ, ਬੁਢਾਪੇ ਵਿਚ ਫਲ ਲੱਗਣਾ ਸੀ, ਅਫ਼ਸੋਸ ਕਿ ਬੂਟੇ ਤੇ ਬੁਢਾਪਾ ਆ ਗਿਆ । ਪਰ ਬੂਟਾ ਅਸਫਲ ਰਿਹਾ—

*ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥*

(ਆਸਾ ਦੀ ਵਾਰ, ਪੰਨਾ ੪੬੩)

ਇਸ ਬੂਟੇ ਵਿਚ ਤਾਂ ਸਿਰਫ਼ ਕਾਲਖ ਹੀ ਹੈ ਕ੍ਰੋਧ ਦੀ, ਪਛਤਾਵੇ ਦੀ, ਚਿੰਤਾ ਦੀ।

ਜਦੋਂ ਇਹ ਬੱਚਾ ਸੀ, ਬੜਾ ਸੁੰਦਰ ਸੀ ਪਰ ਪਨੀਰੀ ਠੀਕ ਥਾਂ ਤੇ ਨਹੀਂ ਲਗਾਈ ਗਈ। ਅਸੀਂ ਬੱਚਿਆਂ ਦੇ ਜਨਮ ਦਿਨ ਮਨਾਉਂਦੇ ਹਾਂ ਪਰ ਉਨ੍ਹਾਂ ਨੂੰ ਜੀਵਨ ਬਾਰੇ ਨਹੀਂ ਸਮਝਾਉਂਦੇ, ਆਪ ਨੂੰ ਵੀ ਜੀਵਨ ਦਾ ਕਿਹੜਾ ਪਤਾ ਹੈ। ਜਨਮ ਦਿਨ ਮਨਾਉਣੇ ਫ਼ੈਸ਼ਨ ਬਣ ਗਏ ਹਨ। ਹੁਣ ਤਾਂ ਕੁੱਤਿਆਂ ਦੇ ਵੀ ਜਨਮ ਦਿਨ ਮਨਾਉਣ ਲੱਗ ਪਏ ਹਾਂ, ਸ਼ਾਇਦ ਬੰਦੇ ਨੇ ਮੰਨ ਹੀ ਲਿਆ ਹੈ ਕਿ ਮੈਂ ਤੇ ਕੁੱਤਾ ਬਰਾਬਰ ਹਾਂ। ਪਰ ਕੁੱਤੇ ਨੂੰ ਤਾਂ ਨਾ ਤੇਰੇ ਜਨਮ ਦਿਨ ਦਾ ਪਤਾ ਹੈ ਨਾ ਆਪਣੇ ਦਾ, ਜੇ ਤੈਨੂੰ ਵੀ ਨਹੀਂ ਪਤਾ ਤਾਂ ਬਰਾਬਰ ਦੀ ਗੱਲ ਹੈ। ਖ਼ੈਰ ਜਿਨ੍ਹਾਂ ਨੂੰ ਜਨਮ ਤਾਂ ਮਿਲਿਆ, ਜੀਵਨ ਨਹੀਂ ਮਿਲਿਆ, ਐਸੇ ਬੰਦਿਆਂ ਤੋਂ ਕੁੱਤਾ ਬਿਹਤਰ ਹੈ। ਕੁੱਤੇ ਦੀ ਤਰ੍ਹਾਂ ਪੈਦਾ ਹੁੰਦਾ ਹੈ, ਕੁੱਤੇ ਦੀ ਮੌਤ ਮਰਦਾ ਹੈ, ਕੋਈ ਮਾੜਾ ਨਹੀਂ। ਬੰਦਾ ਬੰਦੇ ਦੀ ਤਰ੍ਹਾਂ ਪੈਦਾ ਹੋਵੇ, ਕੁੱਤੇ ਦੀ ਮੌਤ ਮਰੇ, ਬਹੁਤ ਹੀ ਅਫ਼ਸੋਸ ਹੈ। ਬੰਦੇ ਦਾ ਆਦਿ ਜਨਮ ਹੋਵੇ ਪਰ ਅੰਤ ਮੋਖ ਹੋਵੇ, ਅੰਤ ਮਰਨ ਨਾ ਹੋਵੇ। ਪਰ ਐਸਾ ਤਾਂ ਹੀ ਹੋਵੇਗਾ, ਬੱਚੇ ਨੂੰ ਸਮਝਾਇਆ ਜਾਵੇ, ਤੇਰਾ ਜਨਮ ਦਿਨ ਹੈ, ਤੂੰ ਮਨੁੱਖ ਹੈਂ, ਤੇਰੇ ਕੁਝ ਫ਼ਰਜ਼ ਹਨ, ਤੂੰ ਮਹਾਨ ਬਣੇਂ, ਤੂੰ ਇੰਨੇ ਸਾਲਾਂ ਦਾ ਹੋ ਗਿਆ ਹੈਂ, ਕੀ ਉਨੇ ਕਦਮ ਧਰਮ ਵੱਲ ਪੁਟੇ ਹਨ।

ਅਗਰ ਐਸੀ ਜੁਗਤੀ ਨਾਲ ਪਨੀਰੀ ਨੂੰ ਲਗਾਇਆ ਜਾਵੇ ਤਾਂ ਜੁਆਨੀ ਵਿਚ ਨਿਰਾਲੀ ਸ਼ਕਤੀ, ਸੁੰਦਰਤਾ ਅਤੇ ਜ਼ਬਤ ਹੋਵੇਗਾ। ਆਮ ਕਰਕੇ ਜਵਾਨ ਤਾਂ ਆਪਣੇ ਆਪ ਤੋਂ ਹੀ ਗ਼ਾਫ਼ਲ ਹੁੰਦੇ ਹਨ, ਬੇਹੋਸ਼ ਹੁੰਦੇ ਹਨ। ਪਰ ਜਿਸ ਦਾ ਬਚਪਨ ਸਾਂਭਿਆ ਗਿਆ, ਉਸ ਦੀ ਜਵਾਨੀ ਬਜ਼ੁਰਗਾਂ ਨੂੰ ਸਾਂਭੇਗੀ, ਖ਼ਿਆਲ ਆਵੇਗਾ ਕਿ ਇਨ੍ਹਾਂ ਮੈਨੂੰ ਬਚਪਨ ਵਿਚ ਸਹਾਰਾ ਦਿੱਤਾ, ਹੁਣ ਮੈਂ ਸਹਾਰਾ ਦਿਆਂ। ਜਵਾਨੀ ਸਫਲ ਹੋ ਜਾਵੇ ਤਾਂ ਬੁਢਾਪਾ ਸ਼ੁਭ ਗੁਣਾਂ ਦੇ ਫਲਾਂ ਨਾਲ ਲੱਦਿਆ ਜਾਂਦਾ ਹੈ। ਜਿਸ ਬੂਟੇ ਦੀ ਜਵਾਨੀ ਬਚ ਜਾਏ, ਆਸ ਹੁੰਦੀ ਹੈ ਕਿ ਇਸ ਦੇ ਬਹੁਤ ਫਲ ਪੱਕਣਗੇ। ਇਹ ਬੁਢਾਪਾ ਬਾਬੇ ਬੁੱਢੇ ਵਰਗਾ ਤੇ ਧੰਨ ਗੁਰੂ ਅਮਰਦਾਸ ਵਰਗਾ ਹੁੰਦਾ ਹੈ।

ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ, ਬਚਪਨਾ ਸਿਮਰਨ ਤੋਂ ਬਿਨਾਂ ਗਿਆ ਤਾਂ ਜਵਾਨੀ ਬਿਰਥਾ ਜਾਏਗੀ, ਜਵਾਨੀ ਬਿਰਥਾ ਗਈ ਤਾਂ ਬੁਢਾਪਾ ਵੀ ਬਿਰਥਾ ਜਾਏਗਾ। ਇਹ ਤਿੰਨ ਵਰਦਾਨ ਸਨ, ਤਿੰਨ ਅਵਸਥਾ, ਪਰ ਤੇਰੀ ਗ਼ਫ਼ਲਤ ਨਾਲ ਤਿੰਨੇ ਵਰਦਾਨ, ਸਰਾਪ ਬਣ ਗਏ। ਇਹ ਤਾੜਨਾ ਇਸ ਲਈ ਹੈ ਕਿ ਤਿੰਨਾਂ ਅਵਸਥਾ ਵਿਚੋਂ ਜੋ ਬਚੇ, ਬਚਾ ਲਈਏ।

## ੩੬

**ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥**
**ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥੩੬॥**

***ਪਦ ਅਰਥ*** : **ਕਰਣੋ ਹੁਤੋ** = ਜੋ ਕੰਮ ਕਰਨਾ ਸੀ। **ਲੋਭ ਕੈ ਫੰਧ** = ਲੋਭ ਦੀ ਫਾਹੀ ਵਿਚ। **ਰਮਿ ਗਇਓ** = ਬੀਤ ਗਿਆ।

***ਅਰਥ*** : ਹੇ ਭਾਈ ! ਜੋ ਕੰਮ ਕਰਨਾ ਸੀ, ਉਹ ਤੂੰ ਨਹੀਂ ਕੀਤਾ, ਲੋਭ ਦੀ ਫਾਹੀ ਵਿਚ ਹੀ ਫਸਿਆ ਰਿਹਾ। ਹੇ ਨਾਨਕ, ਸਮਾਂ ਬੀਤ ਗਿਆ ਹੈ, ਅੰਧੇ! ਹੁਣ ਕਿਉਂ ਰੋਂਦਾ ਹੈਂ !

***ਭਾਵ ਅਰਥ*** : ਸਾਡੇ ਦੇਸ਼ ਵਿਚ ਪੂਰਬ ਵਾਲੇ ਪਾਸੇ ਚੋਰਾਂ ਅਤੇ ਹਤਿਆਰਿਆਂ ਪਾਸ ਇਕ ਹਥਿਆਰ ਸੀ ਜਿਸ ਨਾਲ ਉਹ ਰਾਹ ਜਾਂਦਿਆਂ ਨੂੰ ਮਾਰ ਕੇ ਲੁੱਟਦੇ ਸਨ, ਉਸ ਦਾ ਨਾਂ ਸੀ ਫੰਧਾ।

ਫੰਧਾ ਕੀ ਸੀ ? ਰੱਸੇ ਨੂੰ ਸਰਕਵੀਂ ਗੰਢ ਦੇ ਕੇ ਫਾਹੀ ਬਣਾਈ ਹੁੰਦੀ ਸੀ। ਅਕਸਰ ਇਹ ਲੋਕ ਕਿਸੇ ਆੜ ਵਿਚ ਛਿੱਪੇ ਹੁੰਦੇ ਸਨ, ਜਦੋਂ ਰਾਹੀ ਕੋਲੋਂ ਲੰਘਣ ਲੱਗੇ, ਇਹ ਦੂਰੋਂ ਹੀ ਰੱਸਾ ਸੁੱਟਦੇ ਸਨ। ਇਨ੍ਹਾਂ ਦੀ ਇੰਨੀ ਪ੍ਰੈਕਟਿਸ ਸੀ ਕਿ ਫੰਧਾ ਰਾਹੀ ਦੇ ਗਲ ਵਿਚ ਪਾ ਦਿੰਦੇ ਸਨ ਅਤੇ ਇੰਨੀ ਫੁਰਤੀ ਨਾਲ ਵਾਪਸ ਖਿੱਚਦੇ ਸਨ ਕਿ ਉਸ ਦਾ ਗਲ ਘੁੱਟਿਆ ਜਾਏ, ਉਸ ਦੀ ਹੋਸ਼ ਮਾਰੀ ਜਾਏ, ਉਹ ਨਿਢਾਲ ਹੋ ਕੇ ਮਰ ਜਾਂਦਾ ਸੀ।

ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ ਕਿ ਲੋਭ ਵੀ ਫੰਧਾ ਲਾ ਕੇ ਬੈਠਾ ਹੈ, ਮਨੁੱਖ ਇਸ ਦੇ ਫੰਧੇ ਵਿਚ ਫਸ ਜਾਂਦਾ ਹੈ। ਲੋਭ ਫੰਧੇ ਵਿਚ ਕਿਵੇਂ ਫਸਾਉਂਦਾ ਹੈ ? ਇਸ ਕੋਲ ਕੀ ਕਲਾ ਹੈ ? ਇਸ ਕੋਲ ਰੱਸਾ ਤਾਂ ਨਹੀਂ, ਇਸ ਕੋਲ ਤ੍ਰਿਸ਼ਨਾ ਹੈ, ਤ੍ਰਿਸ਼ਨਾ ਦਾ ਫੰਧਾ ਜਿਸ ਦੇ ਗਲ ਵਿਚ ਪੈ ਜਾਵੇ, ਵਾਸਨਾ ਜਿਸ ਦੀ ਜਾਗ ਪਵੇ, ਉਹ ਸਾਰੀ ਉਮਰ ਨਾ ਮੁਰਦਿਆਂ ਵਿਚ ਨਾ ਜਿਉਂਦਿਆਂ ਵਿਚ।

ਇਕ ਲੋਕ ਗਾਥਾ ਹੈ ਕਿ ਇਕ ਘਰ ਵਿਚ ਘਰ ਵਾਲੇ ਕਿਰਤੀ ਸਨ, ਰੋਜ਼ਾਨਾ ਕਮਾਂਦੇ ਸਨ, ਰੋਜ਼ਾਨਾ ਖਾਂਦੇ ਸਨ। ਕੰਮ ਕਰਕੇ ਸਮੇਂ ਨਾਲ ਘਰ ਆ ਜਾਣਾ, ਪ੍ਰਸ਼ਾਦ ਬਣਾਉਣਾ, ਛਕਣਾ, ਹੱਸਦੇ ਹਸਾਉਂਦੇ ਸੌਂ ਜਾਣਾ। ਨਜ਼ਦੀਕ

ਗੁਆਂਢ ਇਕ ਪਰਿਵਾਰ ਸੀ, ਬੜੇ ਧਨਵਾਨ ਸਨ ਪਰ ਸਭ ਤੋਂ ਜ਼ਿਆਦਾ ਚਿੰਤਾ ਇਸ ਘਰ ਵਿਚ, ਕਲੇਸ਼ ਇਸ ਘਰ ਵਿਚ, ਸਮੇਂ ਨਾਲ ਖਾਣਾ ਬਣ ਜਾਏ ਤਾਂ ਕਿਸੇ ਕੋਲ ਖਾਣ ਦਾ ਸਮਾਂ ਨਹੀਂ ਸੀ ।

ਇਕ ਦਿਨ ਮਹਿਮਾਨ ਘਰ ਆਇਆ ਉਸ ਨੇ ਪੁੱਛਿਆ ਕੀ ਹਾਲ ਹੈ ? ਕਹਿਣ ਲੱਗੇ—ਸਾਡੇ ਨਾਲੋਂ ਸਾਡੇ ਗੁਆਂਢੀ ਸੌ ਦਰਜੇ ਸੁਖੀ ਹਨ, ਮਜ਼ਦੂਰੀ ਕਰਦੇ ਹਨ ਪਰ ਉਸ ਘਰ ਵਿਚ ਬੜਾ ਖੇੜਾ ਹੈ । ਉਨ੍ਹਾਂ ਦੇ ਘਰ ਸਹੂਲਤ ਕੋਈ ਨਹੀਂ ਪਰ ਸੁਖ ਬੜਾ ਹੈ, ਖ਼ੁਸ਼ੀ ਬਹੁਤ ਹੈ । ਸਾਡੇ ਘਰ ਸਹੂਲਤਾਂ ਬਹੁਤ ਹਨ, ਸੁਖ ਬਿਲਕੁਲ ਨਹੀਂ ।

ਮਹਿਮਾਨ ਨੂੰ ਇਕ ਮਜ਼ਾਕ ਸੁੱਝਾ । ਕਹਿਣ ਲੱਗਾ—ਥੋੜ੍ਹਾ ਜਿਹਾ ਖ਼ਰਚ ਕਰਨਾ ਪਵੇਗਾ, ਕੱਲ੍ਹ ਤੋਂ ਇਨ੍ਹਾਂ ਦਾ ਵੀ ਤੁਹਾਡੇ ਵਾਲਾ ਹੀ ਹਾਲ ਹੋ ਜਾਏਗਾ । ਉਨ੍ਹਾਂ ਪੁੱਛਿਆ ਕਿੰਨਾ ਕੁ ? ਕਹਿਣ ਲੱਗਾ—ਸਿਰਫ 99 ਰੁਪਏ, ਧਨਵਾਨ ਨੇ ਫੌਰਨ ਰੁਪਏ ਦੇ ਦਿੱਤੇ । ਮਹਿਮਾਨ ਨੇ ਉਹ ਉਨ੍ਹਾਂ ਗੁਆਂਢੀਆਂ ਦੇ ਘਰ ਸੁੱਟ ਦਿੱਤੇ । ਉਹ ਵਿਚਾਰੇ ਦਿਹਾੜੀ ਭਰ ਕੰਮ ਕਰਕੇ ਆਏ ਸਨ, ਪੈਸਿਆਂ ਦਾ ਰਾਸ਼ਨ ਲੈਣਾ ਸੀ । ਸਸਤਾ ਜ਼ਮਾਨਾ ਸੀ, ਚਾਰ ਪੈਸੇ ਮਜ਼ਦੂਰੀ ਮਿਲੀ ਸੀ । ਘਰ ਆ ਕੇ ਵੇਖਿਆ, ਏਨੇ ਰੁਪਏ ਖਿਲਰੇ ਪਏ ਹਨ, ਹੋਸ਼ ਗੁੰਮ ਹੋ ਗਏ । ਛੇਤੀ-ਛੇਤੀ ਕੰਬਦਿਆਂ ਹੱਥਾਂ ਨਾਲ ਪੈਸੇ ਸੰਭਾਲੇ । ਗਿਣੇ, ਨੜਿੰਨਵੇਂ ਸਨ, ਇਕ ਘੱਟ ਸੌ । ਲੋਭ ਨੇ ਫੰਧਾ ਪਾ ਦਿੱਤਾ, ਕਹਿਣ ਲੱਗੇ ਕਿੰਨਾ ਚੰਗਾ ਹੁੰਦਾ ਜੇ ਸੌ ਹੁੰਦਾ, ਤ੍ਰਿਸ਼ਨਾ ਜਾਗੀ, ਪਰਿਵਾਰ ਦੇ ਮੁਖੀ ਨੇ ਕਿਹਾ—ਅੱਜ ਰੋਟੀ ਨਾ ਪਕਾਓ ਇਹ ਚਾਰ ਪੈਸੇ ਜਮ੍ਹਾ ਕਰੋ, ਅੱਜ ਇਹ ਚਿੰਤਾਤੁਰ ਤੇ ਭੁੱਖੇ ਹੀ ਸੌਂ ਗਏ । ਮਹਿਮਾਨ ਨੇ ਕਿਹਾ—ਲਓ ਤੁਹਾਡੀ ਬੀਮਾਰੀ ਉਨ੍ਹਾਂ ਦੇ ਘਰ ਵੀ ਜਾ ਪੁੱਜੀ ਹੈ । ਹੁਣ ਉਹ ਸੁਖ ਖਿੜਾਉ ਇਸ ਘਰ ਵਿਚ ਨਹੀਂ ਰਹੇਗਾ । ਇਹ ਹੈ ਲੋਭ ਦਾ ਫੰਧਾ, ਇਹ ਹੈ ਨੜਿੰਨਵੇਂ ਦਾ ਚੱਕਰ । ਇਸ ਵਿਚੋਂ ਮਨੁੱਖ ਨਿਕਲਦਾ ਨਹੀਂ ।

*ਸਹਸ ਖਟੇ ਲਖ ਕਉ ਉਠਿ ਧਾਵੈ ॥*
*ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥*

(ਸੁਖਮਨੀ ਸਾਹਿਬ, ਪੰਨਾ ੨੭੮)

ਪਰ ਕੁਝ ਯਾਤਰੀ ਸਿਆਣੇ ਹੁੰਦੇ ਸਨ, ਉਨ੍ਹਾਂ ਨੂੰ ਫੰਧੇ ਦਾ ਗਿਆਨ ਸੀ । ਉਹ ਤੇਜ਼ ਹੱਥਿਆਰ ਨਾਲ ਲੈਂਦੇ ਸਨ, ਅਚਾਨਕ ਫੰਧਾ ਗਲ ਵਿਚ ਪੈ ਜਾਵੇ ਤਾਂ ਉਹ ਕੱਟ ਦਿੰਦੇ ਸਨ, ਹੱਥਿਆਰ ਵੇਖ ਕੇ ਫੰਧੇ ਵਾਲੇ ਵੀ ਸੰਕੋਚ ਕਰਦੇ ਸਨ ।

ਲੋਭੀ ਦੀ ਤੁਲਨਾ ਗੁਰੂ ਸਾਹਿਬ ਨੇ ਹਲਕੇ ਕੁੱਤੇ ਨਾਲ ਕੀਤੀ ਹੈ—

*ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਸਾਰੇ ॥*

(ਨਟ ਮਹਲਾ ੪, ਪੰਨਾ ੯੮੩)

ਜਦੋਂ ਕੁੱਤਾ ਮਾਲਕ ਨੂੰ ਹੀ ਕੱਟਣ ਲੱਗ ਪਵੇ, ਹਲਕਾ ਹੈ । ਉਸ ਨੂੰ ਮਾਲਕ ਮਾਰ ਦਿੰਦਾ ਹੈ । ਜਦੋਂ ਮਾਇਆ ਦਾ ਲੋਭ ਹਲਕੇ ਕੁੱਤੇ ਵਾਂਗੂੰ ਕੱਟੇ, ਤੂੰ ਵੀ ਇਸ ਨੂੰ ਮਾਰ। ਮਾਰ ਨਹੀਂ ਸਕਦਾ ਤਾਂ ਇਸ ਕੋਲੋਂ ਮਾਰ ਨਾ ਖਾਹ । ਇਸ ਦਾ ਫੰਧਾ ਕੱਟਣ ਲਈ ਤੇਰੇ ਕੋਲ ਇਕ ਹਥਿਆਰ ਚਾਹੀਦਾ ਹੈ, ਉਹ ਹੈ ਸੰਤੋਖ ।

ਇਕ ਵਾਰ ਇਕ ਧਨਵਾਨ ਨੇ, ਜੋ ਬਾਪ ਦਾ ਸਰਾਧ ਕਰ ਰਿਹਾ ਸੀ, ਇਕ ਬੀਤਰਾਗ ਸਾਧੂ ਨੂੰ, ਜੋ ਰਾਹੇ ਜਾ ਰਿਹਾ ਸੀ, ਕਹਿਣ ਲੱਗਾ—ਮੇਰੇ ਬਾਪ ਦਾ ਸਰਾਧ ਖਾਂਦਾ ਜਾ । ਉਹ ਕਹਿਣ ਲੱਗਾ—ਮੈਂ ਤੇਰਾ ਜਾਂ ਤੇਰੇ ਬਾਪ ਦਾ ਨੌਕਰ ਨਹੀਂ ਜਿਹੜਾ ਤੇਰੀਆਂ ਰੋਟੀਆਂ ਉਸ ਨੂੰ ਪ੍ਰਲੋਕ ਵਿਚ ਪਹੁੰਚਾਵਾਂ । ਧਨਵਾਨ ਨੇ ਕਿਹਾ—ਸੌ ਰੁਪਇਆ ਦੇਵਾਂਗਾ, ਇਕ ਲੱਡੂ ਖਾ ਜਾ । ਸਾਧੂ ਨੇ ਕਿਹਾ—ਨਹੀਂ । ਧਨਵਾਨ ਵਧਦਾ ਗਿਆ ਇਕ ਲੱਖ ਰੁਪਿਆ ਦੇਵਾਂਗਾ, ਬੀਤਰਾਗ ਨੇ ਨਾਂਹ ਕੀਤੀ। ਧਨਵਾਨ ਨੇ ਗੁੱਸੇ ਵਿਚ ਆ ਕੇ ਕਿਹਾ—ਮੂਰਖ ਸਾਧੂ, ਤੈਨੂੰ ਇਹੋ ਜਿਹਾ ਦਾਨੀ ਨਹੀਂ ਮਿਲਣਾ । ਸਾਧੂ ਕਹਿਣ ਲੱਗਾ—ਦਾਨੀ ਬਹੁਤ, ਤੈਨੂੰ ਇਹੋ ਜਿਹਾ ਸੰਤੋਖੀ ਨਹੀਂ ਮਿਲਣਾ । ਮੈਂ ਲੋਭ ਦਾ ਫੰਧਾ ਕੱਟ ਬੈਠਾ ਹਾਂ, ਕਿਸੇ ਹੋਰ ਦੇ ਗਲ ਵਿਚ ਪਾ ।

ਗੁਰੂ ਤੇਗ਼ ਬਹਾਦਰ ਜੀ ਸਾਨੂੰ ਇਕ ਇਲਾਜ ਦੱਸ ਰਹੇ ਹਨ । ਅਸਲ ਵਿਚ ਉਹ ਚਾਹੁੰਦੇ ਹਨ ਕਿ ਬੰਦੇ ਦਾ ਜੀਵਨ ਇਕ ਹੁਲਾਸ ਤੇ ਖੇੜਾ ਬਣੇ । ਜੀਵਨ ਦਾ ਰੋਣਾ ਮੁੱਕ ਜਾਵੇ । ਉਹ ਚਾਹੁੰਦੇ ਹਨ, ਸੰਤੋਖ ਦੇ ਤੇਜ਼ ਹਥਿਆਰ ਨਾਲ ਲੋਭ ਦਾ ਫੰਧਾ ਕੱਟਿਆ ਜਾਵੇ ।

ਲੋਭ ਵਿਚ ਅਸ਼ਾਂਤੀ ਹੈ, ਦੁੱਖ ਹੈ, ਪ੍ਰੇਸ਼ਾਨੀ ਹੈ, ਦੌੜ-ਭੱਜ ਹੈ, ਬੇਇੱਜ਼ਤੀ ਹੈ। ਸੰਤੋਖ ਵਿਚ ਇੱਜ਼ਤ ਹੈ, ਸ਼ਾਂਤੀ ਹੈ, ਟਿਕਾਉ ਹੈ । ਜਿਥੇ ਸੰਤੋਖ ਹੈ, ਉਥੇ ਸੇਵਾ ਹੈ, ਸਿਮਰਨ ਹੈ । ਗੁਰੂ ਤੇਗ਼ ਬਹਾਦਰ ਜੀ ਦਾ ਇਹ ਸਲੋਕ ਉਚਾਰਨ ਕਰਨ ਦਾ ਮਕਸਦ ਹੀ ਇਹੋ ਹੈ ਕਿ ਅਸੀਂ ਲੋਭ ਛੱਡ ਕੇ ਸੰਤੋਖੀ ਬਣੀਏ ।

੩੭

**ਮਨੁ ਮਾਇਆ ਮਹਿ ਰਮਿ ਰਹਿਓ ਨਿਕਸਤ ਨਾਹਿਨ ਮੀਤ ॥**
**ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ ॥੩੭॥**

***ਪਦ ਅਰਥ*** : **ਰਮਿ ਰਹਿਓ** = ਰਚ ਮਿਚ ਰਿਹਾ ਹੈ। **ਭੀਤਿ** = ਕੰਧ, ਦੀਵਾਰ। **ਚਿਤ੍ਰ** = ਚਿਤ੍ਰੀ ਹੋਈ।

***ਅਰਥ*** : ਹੇ ਮਿੱਤਰ ! ਮਨ ਮਾਇਆ ਵਿਚ ਇਕ-ਮਿਕ ਹੋਇਆ ਪਿਆ ਹੈ, ਉਸ ਤੋਂ ਵੱਖ ਨਹੀਂ ਹੁੰਦਾ। ਜਿਵੇਂ ਹੇ ਨਾਨਕ, ਚਿਤ੍ਰੀ ਹੋਈ ਮੂਰਤੀ ਦੀਵਾਰ ਤੋਂ ਅਲਹਿਦਾ ਨਹੀਂ ਹੁੰਦੀ।

***ਭਾਵ-ਅਰਥ*** : ਧੁਰ ਕੀ ਬਾਣੀ ਵਿਚ ਮਨ ਨੂੰ ਇਕ ਐਸੇ ਰਾਜੇ ਨਾਲ ਤਸ਼ਬੀਹ ਦਿੱਤੀ ਹੈ, ਜੋ ਹੈ ਤਾਂ ਬਹੁਤ ਵੱਡੇ ਰਾਜ ਦਾ ਮਾਲਕ ਪਰ ਹੈ ਬੱਚਾ। ਫਿਰ ਪਿਆਰ ਹੈ ਉਸਦਾ ਦੁਸ਼ਟਾਂ ਨਾਲ, ਵੱਸਦਾ ਹੈ ਕੱਚੀ ਨਗਰੀ ਵਿਚ।

*ਰਾਜਾ ਬਾਲਿਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ॥*

(ਬਸੰਤ ਮਹਲਾ ੧, ਪੰਨਾ ੧੧੭੧)

ਦੁਸ਼ਟ ਚਾਹੁੰਦੇ ਹਨ ਕਿ ਇਸ ਦਾ ਨੁਕਸਾਨ ਕਰ ਦੇਈਏ। ਬੱਚੇ ਨੂੰ ਪ੍ਰੇਰਨਾ ਦੇ ਕੇ ਜੋ ਮਰਜ਼ੀ ਬਣਾ ਲਓ। ਹਿੰਦੂ ਬਣਾ ਲਓ, ਮੁਸਲਮਾਨ ਬਣਾ ਲਓ, ਸਾਧੂ ਬਣਾ ਲਓ, ਚੋਰ ਬਣਾ ਲਓ, ਜੋ ਮਰਜ਼ੀ ਬਣਾ ਲਓ। ਜੋ ਪ੍ਰੇਰਨਾ ਮਿਲੇਗੀ, ਉਸੇ ਤਰ੍ਹਾਂ ਕਬੂਲ ਕਰ ਲਵੇਗਾ। ਬੱਚਾ ਸੋਚਦਾ ਨਹੀਂ, ਵਿਚਾਰਦਾ ਨਹੀਂ, ਸਿਰਫ ਕਬੂਲਦਾ ਹੈ ਅਤੇ ਕਰਦਾ ਹੈ। ਜਵਾਨ ਜਾਂ ਬੁੱਢਾ, ਵੇਖਦਾ ਹੈ, ਸੁਣਦਾ ਹੈ, ਕਰਨ ਤੋਂ ਪਹਿਲਾਂ ਸੋਚਦਾ ਹੈ, ਬੁਢਾਪੇ ਵਿਚ ਤਾਂ ਬਹੁਤ ਹੀ ਸੋਚਦਾ ਹੈ ਪਰ ਬੱਚਾ ਬਿਲਕੁਲ ਹੀ ਨਹੀਂ ਸੋਚਦਾ, ਜੋ ਵੇਖੇ ਉਸੇ ਤਰ੍ਹਾਂ ਹੀ ਨਕਲ ਕਰਨ ਲੱਗ ਪੈਂਦਾ ਹੈ।

ਇਹੀ ਹਾਲਤ ਹੈ ਮਨ ਦੀ। ਸ਼ਕਤੀ ਤਾਂ ਬਹੁਤ ਹੈ, ਰਾਜ ਤਾਂ ਬਹੁਤ ਹੀ ਵੱਡਾ ਹੈ, ਪਰ ਹੈ ਬੱਚਾ। ਇਹ ਪ੍ਰਮਾਤਮਾ ਨੂੰ ਛੱਡ ਕੇ ਮਾਇਆ ਦੇ ਮਗਰ ਤੁਰ ਪੈਂਦਾ ਹੈ।

ਦੂਸਰੀ ਤਸ਼ਬੀਹ ਵਿਦਵਾਨਾਂ ਨੇ ਮਨ ਨੂੰ ਪਾਣੀ ਨਾਲ ਦਿੱਤੀ ਹੈ । ਠੰਡਕ ਵਿਚ ਬਰਫ਼ ਬਣ ਜਾਂਦਾ ਹੈ, ਗਰਮੀ ਵਿਚ ਭਾਫ਼ । ਜਿਹੜਾ ਰੰਗ ਪਾਓ ਉਹੋ ਰੰਗ ਕਬੂਲ ਕਰਦਾ ਹੈ, ਸੁਗੰਧੀ ਪਾ ਦਿਓ ਪਾਣੀ ਸੁਗੰਧਤ ਹੋ ਜਾਂਦਾ ਹੈ, ਦੁਰਗੰਧੀ ਪਾ ਦਿਓ, ਪਾਣੀ ਦੁਰਗੰਧੀ ਵਾਲਾ ਹੋ ਜਾਂਦਾ ਹੈ । ਪਰ ਪਾਣੀ ਵਿਚ ਇਕ ਗੁੰਜਾਇਸ਼ ਸਦਾ ਹੀ ਰਹਿੰਦੀ ਹੈ ਕਿ ਕਿੰਨਾ ਵੀ ਗੰਦਾ ਹੋਵੇ, ਸਾਫ਼ ਕੀਤਾ ਜਾ ਸਕਦਾ ਹੈ । ਇਸੇ ਤਰ੍ਹਾਂ, ਕਿੰਨਾਂ ਵੀ ਮਲੀਨ ਮਨ ਹੋਵੇ, ਉਜਲਾ ਹੋ ਸਕਦਾ ਹੈ।

ਇਸ ਸਲੋਕ ਵਿਚ ਗੁਰੂ ਤੇਗ਼ ਬਹਾਦਰ ਜੀ ਨੇ ਮਨ ਦੀ ਇਹ ਹਾਲਤ ਲਿਖੀ ਹੈ ਕਿ ਮਨ ਮਾਇਆ ਵਿਚ ਰਚ-ਮਿਚ ਗਿਆ ਹੈ ਜਿਵੇਂ ਕਿ ਦੀਵਾਰ ਵਿਚ ਮੂਰਤੀ ਚਿਤਰ੍ਰੀ ਹੋਵੇ । ਉਸ ਮੂਰਤੀ ਨੂੰ ਦੀਵਾਰ ਤੋਂ ਅਲਹਿਦਾ ਕਿਵੇਂ ਕਰੋਗੇ, ਉਹ ਤਾਂ ਦੀਵਾਰ ਵਿਚ ਚਿਤ੍ਰੀ ਹੈ । ਅਗਰ ਮੂਰਤੀ ਚੰਗੀ ਹੋਵੇ, ਦੀਵਾਰ ਵੀ ਚੰਗੀ ਹੋਵੇ ਤਾਂ ਫਿਰ ਵੱਖ ਕਰਨ ਦੀ ਲੋੜ ਨਹੀਂ, ਦੀਵਾਰ ਦਾ ਸ਼ਿੰਗਾਰ ਹੈ । ਅਗਰ ਬੁਰੀ ਹੋਵੇ, ਚੰਗੀ ਨਾ ਲੱਗੇ ਤਾਂ ਇਕ ਢੰਗ ਹੈ ਕਿ ਦੀਵਾਰ ਹੀ ਢਾਹ ਦਿਓ, ਮੂਰਤੀ ਵੀ ਗਈ, ਦੀਵਾਰ ਵੀ ਗਈ ।

ਅਗਰ ਨਾਮ ਦੀ ਦੀਵਾਰ ਵਿਚ ਮਨ ਜੁੜਿਆ ਹੈ ਤਾਂ ਫਿਰ ਬੜਾ ਸੁੰਦਰ ਲਗੇਗਾ, ਅਲਹਿਦਾ ਕਰਨ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ । ਅਗਰ ਮਾਇਆ ਦੀ ਦੀਵਾਰ ਵਿਚ ਹੈ ਤਾਂ ਦੀਵਾਰ ਹੀ ਗਿਰਾਉਣੀ ਪਵੇਗੀ, ਨਾ ਮਨ ਰਹੇਗਾ ਨਾ ਮਾਇਆ ਰਹੇਗੀ।

ਇਕ ਗੱਲ ਹੋਰ ਸੋਚਣ ਵਾਲੀ ਹੈ, ਮੂਰਤੀ ਦੀਵਾਰ ਵਿਚ ਹੈ ਉਸ ਦੀ ਵੱਖਰੀ ਹਸਤੀ ਨਹੀਂ । ਮਨ ਦੀਵਾਰ ਵਿਚ ਹੈ ਇਸ ਦੀ ਵੱਖਰੀ ਹਸਤੀ ਨਹੀਂ। ਇਸ ਗੱਲ ਨਾਲ ਵਿਦਵਾਨ ਸਹਿਮਤ ਹਨ ਕਿ ਮਨ ਆਤਮਾ ਦੇ ਸਰੀਰ ਦੇ ਸੁਮੇਲ ਤੋਂ ਪੈਦਾ ਹੋਇਆ ਹੈ, ਪਹਿਲਾਂ ਨਹੀਂ ਸੀ ।

ਬੇਸ਼ਕ ਮੂਰਤਾਂ ਦੀ ਕੋਈ ਹਸਤੀ ਨਹੀਂ ਪਰ ਮੂਰਤਾਂ ਬੜਾ ਪ੍ਰਭਾਵ ਪਾਉਂਦੀਆਂ ਹਨ । ਕਈ ਵਾਰ ਤਾਂ ਦੀਵਾਰ ਨਜ਼ਰ ਹੀ ਨਹੀਂ ਆਉਂਦੀ ਮੂਰਤਾਂ ਹੀ ਨਜ਼ਰ ਆਉਂਦੀਆਂ ਹਨ । ਮਨ ਜਦੋਂ ਬੁਰੀ ਮੂਰਤ ਬਣ ਜਾਂਦਾ ਹੈ ਤਾਂ ਬਹੁਤ ਹੀ ਬੁਰਾ ਪ੍ਰਭਾਵ ਪਾਉਂਦਾ ਹੈ । ਐਸੀ ਹਾਲਤ ਵਿਚ ਮਾਇਆ ਦੀ ਦੀਵਾਰ ਗਿਰਾਉਣੀ ਹੈ, ਤਾਂਕਿ ਮਨ ਮਰ ਜਾਏ।

ਮਨ ਹੈ ਬੜੀ ਸੁੰਦਰ ਮੂਰਤੀ, ਮਾਇਆ ਨਾਲ ਮਿਲ ਕੇ ਇਹ ਮੂਰਤ ਕਰੂਪ ਹੋ ਜਾਂਦੀ ਹੈ । ਇਹ ਮਨੁੱਖਤਾ ਦੀ ਸ਼ਾਨ ਹੈ । ਕਿਸੇ ਪਸ਼ੂ ਨੂੰ ਇਹ ਮੂਰਤੀ ਨਹੀਂ

ਮਿਲੀ, ਇਹ ਮੂਰਤੀ ਨਾਮ ਦੀ ਦੀਵਾਰ ਵਿਚ ਹੀ ਸੋਭਦੀ ਹੈ । ਜੁਗਤੀ ਇਕ ਹੀ ਹੈ ਇਹ ਮੂਰਤੀ ਨਾਮ ਦੀ ਦੀਵਾਰ ਤੇ ਬਣਾ ।

ਸੰਕਲਪ ਵਿਕਲਪਤ ਵਿਚ ਨਾਮ ਹੋਵੇ, ਬੁਧ ਵਿਚ ਨਾਮ ਹੋਵੇ, ਚੇਤਾ ਸ਼ਕਤੀ ਵਿਚ ਨਾਮ ਹੋਵੇ, ਅਹੰ ਦੀ ਥਾਂ ਤੇਰਾ ਤੇਰਾ ਹੋਵੇ ਫਿਰ ਇਹ ਚਿੱਤਰ ਜਗਤ ਦੀ ਸ਼ਾਨ ਬਣੇਗਾ। ਇਹੀ ਧਰਮ ਦੀ ਕਲਾ ਹੈ ਕਿ ਮਾਇਆ ਦੀ ਦੀਵਾਰ ਤੋਂ ਇਹ ਮੂਰਤੀ ਨਾਮ ਦੀ ਦੀਵਾਰ ਤੇ ਆ ਜਾਏ ।

## ੩੮

**ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥**
**ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥੩੮॥**

**ਪਦ ਅਰਥ :** **ਅਉਰ** = ਹੋਰ। **ਅਉਰੈ ਕੀ ਅਉਰੈ ਭਈ** = ਹੋਰ ਦੀ ਹੋਰ ਹੋ ਗਈ। **ਠਗਉਰ** = ਠਗੀਆਂ।

**ਅਰਥ :** ਮਨੁੱਖ ਦਾ ਮਨ ਕੁਝ ਹੋਰ ਹੀ ਚਾਹੁੰਦਾ ਰਿਹਾ ਪਰ 'ਗੱਲ' ਹੋਰ ਦੀ ਹੋਰ ਹੋ ਗਈ। ਹੇ ਨਾਨਕ, ਇਹ ਠੱਗੀਆਂ ਫਰੇਬ ਹੀ ਚਿਤਵਦਾ ਰਿਹਾ ਪਰ ਫਾਹੀ 'ਆਪਣੇ' ਹੀ ਗਲ ਵਿਚ ਆ ਪਈ।

**ਭਾਵ ਅਰਥ :** ਇਸ ਸਲੋਕ ਨੂੰ ਪੜ੍ਹ ਕੇ ਇਕ ਭਾਵ ਤਾਂ ਇਹ ਸਾਹਮਣੇ ਆਉਂਦਾ ਹੈ ਕਿ ਮਨੁੱਖ ਕੁਝ ਹੋਰ ਚਾਹੁੰਦਾ ਹੈ ਪਰ ਹੋ ਕੁਝ ਹੋਰ ਹੀ ਜਾਂਦਾ ਹੈ। ਇਹ ਪਰਤੰਤ੍ਰ ਹੈ, ਇਸ ਦੇ ਵਸ ਦੀ ਗੱਲ ਨਹੀਂ, ਪਰ ਦੂਸਰੀ ਪੰਗਤੀ ਪੜ੍ਹਿਆਂ ਇਹ ਅਸਲ ਭਾਵ ਸਪੱਸ਼ਟ ਹੁੰਦਾ ਹੈ ਕਿ ਜੋ ਇਹ ਚਾਹੁੰਦਾ ਹੈ ਉਹ ਗ਼ਲਤ ਹੈ, ਜੋ ਇਸ ਨੇ ਚਾਹਿਆ ਹੈ ਉਹ ਨਹੀਂ ਸੀ ਚਾਹੁਣਾ ਚਾਹੀਦਾ। ਜੋ ਚਾਹੁਣਾ ਚਾਹੀਦਾ ਸੀ ਉਹ ਨਹੀਂ ਚਾਹਿਆ। ਇਸ ਦੇ ਮਨ ਵਿਚ ਸਿਰਫ ਪ੍ਰਮਾਤਮਾ ਦੀ ਚਾਹਤ ਚਾਹੀਦੀ ਸੀ ਪਰ ਮਨ ਵਿਚ ਮਾਇਆ ਦੀ ਚਾਹ ਵਸ ਗਈ।

ਇਸ ਤੋਂ ਪਿਛਲੇ ਸਲੋਕ ਵਿਚ ਇਹ ਖਿਆਲ ਆ ਚੁੱਕਾ ਹੈ ਕਿ ਜਿਵੇਂ ਦੀਵਾਰ ਵਿਚ ਮੂਰਤੀ ਇਕ-ਮਿਕ ਹੈ, ਮਨ ਮਾਇਆ ਵਿਚ ਰਚਿਆ ਹੋਇਆ ਹੈ, ਫਿਰ ਮਾਇਆ ਤਾਂ ਈਮਾਨਦਾਰੀ ਨਾਲ ਇਕੱਠੀ ਨਹੀਂ ਹੁੰਦੀ—

*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥*

(ਆਸਾ ਮਹਲਾ ੧, ਪੰਨਾ ੪੧੭)

ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਮੋਦੀਖਾਨੇ ਮੋਦੀ ਸਨ ਤਾਂ ਪਿਤਾ ਜੀ ਤਲਵੰਡੀ ਤੋਂ ਸੁਲਤਾਨਪੁਰ ਮਿਲਣ ਆਏ, ਉਨ੍ਹਾਂ ਆਉਂਦਿਆਂ ਹੀ ਪੁੱਛਿਆ ਕਿ ਸੁਣਿਆ ਹੈ, ਧਨ ਬਹੁਤ ਆਉਂਦਾ ਹੈ ? ਸਤਿਗੁਰਾਂ ਕਿਹਾ, ਹਾਂ ਪਿਤਾ ਜੀ ਬਹੁਤ

ਆਉਂਦਾ ਹੈ। ਪਿਤਾ ਜੀ ਨੇ ਕਿਹਾ, ਫਿਰ ਕਿੱਥੇ ਹੈ ? ਕਿੰਨਾ ਕੁ ਜਮ੍ਹਾ ਕੀਤਾ ਹੈ? ਗੁਰਦੇਵ ਨੇ ਕਿਹਾ, ਆਉਂਦਾ ਜ਼ਰੂਰ ਹੈ ਪਰ ਟਿਕਦਾ ਨਹੀਂ ।

*ਨਹੀ ਹਾਥ ਪੈ ਆਥਿ ਕਰੇ ਥਿਰਤਾ, ਇਤ ਆਵਤ ਹੈ ਉਤਹੂ ਚਲ ਜਾਈ ॥*

(ਸ੍ਰੀ ਗੁਰੂ ਨਾ: ਪ੍ਰ:)

ਦਰਿਆਵਾਂ ਦੇ ਪਾਣੀ ਕਿੰਨੇ ਆਉਂਦੇ ਹਨ, ਪਿੱਛੋਂ ਆਉਂਦੇ ਹਨ ਅੱਗੇ ਨਿਕਲ ਜਾਂਦੇ ਹਨ । ਜਿਥੇ ਇੰਨੇ ਲੋੜਵੰਦ ਹੋਣ ਤੇ ਹਰ ਲੋੜਵੰਦ ਵਿਚੋਂ ਮੈਨੂੰ ਰੱਬ ਦਿੱਸੇ ਫਿਰ ਮੇਰੇ ਪਾਸ ਧਨ ਟਿਕਣਾ ਮੁਸ਼ਕਿਲ ਹੈ ।

ਜੇਕਰ ਧਨਵਾਨ ਬੰਦੇ ਨਵੇਂ ਤੋਂ ਨਵੇਂ ਢੰਗ ਕੱਢਦੇ ਹਨ ਕਿ ਧਨ ਕਮਾਇਆ ਜਾਵੇ, ਧਨ ਬਚਾਇਆ ਜਾਵੇ ਤਾਂ ਲੁੱਟਣ ਵਾਲੇ ਲੁਟੇਰੇ ਲੁੱਟਣ ਦਾ ਨਵੇਂ ਤੋਂ ਨਵਾਂ ਢੰਗ ਕੱਢ ਲੈਂਦੇ ਹਨ । ਦੂਸਰੇ ਦਾ ਧਨ ਕਿਵੇਂ ਲੁੱਟਣਾ ਹੈ, ਠੱਗੀ ਕਿਵੇਂ ਕਰਨੀ ਹੈ । ਜੀਵਨ ਦਾ ਨਿਸ਼ਾਨਾ ਅਗਰ ਮਾਇਆ ਬਣ ਗਿਆ ਤਾਂ ਕਿਰਤ ਚੋਰੀ, ਠੱਗੀ, ਫਰੇਬ ਬਣ ਹੀ ਜਾਏਗੀ। ਸੱਚ ਦੀ ਬਜਾਏ ਝੂਠ ਦੀ ਪੰਡ ਇਕੱਠੀ ਕਰ ਲਈ, ਸਾਰੀ ਉਮਰ ਲੋਕਾਂ ਲਈ ਫਾਹੀਆਂ ਬਣਾਉਂਦਾ ਰਿਹਾ ਪਰ ਇਹ ਧਿਆਨ ਹੀ ਨਹੀਂ ਆਇਆ ਕਿ ਸ਼ਾਇਦ ਕੋਈ ਮੇਰੇ ਲਈ ਵੀ ਫਾਹੀ ਲੈ ਕੇ ਨਾ ਬੈਠਾ ਹੋਵੇ ।

ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਜ਼ਫਰਨਾਮੇ ਵਿਚ ਲਿਖਿਆ ਸੀ—

*ਮਜ਼ਨ ਤੇਗ ਬਰ ਖ਼ੂੰਨੇ ਕਸ ਬੇਦਰੇਗ।*
*ਤਰਾਨੀਜ਼ ਖ਼ੂੰ ਚਰਖ ਰੇਜ਼ਦ ਬਾ ਤੇਗ॥* (ਜ਼ਫਰਨਾਮਾ)

ਤੂੰ ਬੇ-ਰਹਿਮ ਹੋ ਕੇ ਤਲਵਾਰ ਨਾ ਚਲਾ ਇਕ ਦਿਨ ਅਕਾਸ਼ੀ ਤਲਵਾਰ ਤੇਰਾ ਵੀ ਖ਼ੂਨ ਵਹਾਏਗੀ ।

ਸਾਅਦੀ ਕਹਿੰਦੇ ਹਨ, ਠੀਕ ਹੈ ਕਿ ਜਾਲ ਮੱਛੀ ਨੂੰ ਲਿਆਉਂਦਾ ਹੈ ਪਰ ਕਦੀ ਵੱਡੀ ਮੱਛੀ ਜਾਲ ਵੀ ਲੈ ਜਾਂਦੀ ਹੈ । ਇਹ ਠੀਕ ਹੈ ਕਿ ਸ਼ਿਕਾਰੀ ਸ਼ਿਕਾਰ ਮਾਰਦਾ ਹੈ ਪਰ ਕਦੀ ਸ਼ਿਕਾਰੀ ਵੀ ਸ਼ਿਕਾਰ ਹੋ ਜਾਂਦਾ ਹੈ । ਸਾਰੀ ਉਮਰ ਮਨੁੱਖ ਲੋਕਾਂ ਨੂੰ ਫਾਹੀ ਪਾਉਂਦਾ ਰਿਹਾ ਪਰ ਪਤਾ ਉਸ ਵੇਲੇ ਲੱਗਾ ਜਦੋਂ ਯਮ ਨੇ ਇਸ ਦੇ ਗਲ ਵਿਚ ਫਾਹੀ ਪਾ ਦਿੱਤੀ ।

ਬਗਲਾ ਮੱਛੀਆਂ ਨੂੰ ਧੋਖਾ ਦੇ ਰਿਹਾ ਸੀ, ਬਾਜ਼ ਬਗਲੇ ਨੂੰ ਧੋਖਾ ਦੇ ਗਿਆ।

ਫਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ ॥
ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥
ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥

(ਸਲੋਕ ਫਰੀਦ ਜੀ, ਸਲੋਕ ਨੰਬਰ ੯੯)

ਜਿਹੜਾ ਇਕ ਮਾਸੂਮ ਦੇ ਪੈਰ ਵਿਚੋਂ ਕੰਡਾ ਕੱਢੇਗਾ ਉਸ ਲਈ ਬਹਿਸ਼ਤ ਵਿਚ ਫੁੱਲ ਵਿਛ ਜਾਣਗੇ । ਜਿਹੜਾ ਕਿਸੇ ਦੀਆਂ ਫਾਹੀਆਂ ਕੱਟੇਗਾ, ਰੱਬ ਉਸ ਦੀਆਂ ਫਾਹੀਆਂ ਕੱਟੇਗਾ । ਜਿਹੜਾ ਕਿਸੇ ਨੂੰ ਫਾਹੀ ਵਿਚ ਫਸਾਏਗਾ, ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਅੰਤ ਉਹ ਆਪ ਯਮ ਦੀ ਫਾਹੀ ਵਿਚ ਫਸੇਗਾ ।

੩੯

**ਜਤਨੁ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ ॥**
**ਕਹੁ ਨਾਨਕ ਸੁਨ ਰੇ ਮਨਾ ਹਰਿ ਭਾਵੈ ਸੋ ਹੋਇ ॥੩੯॥**

**ਪਦ ਅਰਥ :** ਜਤਨ = ਉਪਰਾਲੇ। **ਕੀਓ ਨ ਕੋਇ** = ਕੋਈ ਨਹੀਂ ਕੀਤਾ।

**ਅਰਥ :** ਸੁਖ ਦੀ ਪ੍ਰਾਪਤੀ ਲਈ ਬੜੇ ਉਪਰਾਲੇ ਕੀਤੇ, ਦੁੱਖ ਵਾਸਤੇ ਤਾਂ ਕੋਈ ਉਪਰਾਲਾ ਨਹੀਂ ਕੀਤਾ। ਨਾਨਕ ਕਹਿੰਦਾ ਹੈ, ਹੇ ਮਨ, ਸੁਣ ! ਹੁੰਦਾ ਉਹੀ ਕੁਝ ਹੈ ਜੋ ਰੱਬ ਨੂੰ ਭਾਉਂਦਾ ਹੈ।

**ਭਾਵ ਅਰਥ :** ਜੋ ਵਿਅਰਥ ਹੈ, ਉਹ ਆਪ ਹੀ ਆ ਜਾਂਦਾ ਹੈ, ਜੋ ਸਕਾਰਥ ਹੈ, ਉਸ ਨੂੰ ਲਿਆਉਣਾ ਪੈਂਦਾ ਹੈ। ਕਿਸੇ ਵੀ ਕਿਰਸਾਨ ਨੇ, ਕਦੇ ਘਾਹ ਨਦੀਨ ਨਹੀਂ ਬੀਜਿਆ। ਕਣਕ ਬੀਜੀ ਹੈ, ਮੂੰਜੀ ਬੀਜੀ ਹੈ, ਕਪਾਹ ਬੀਜੀ ਹੈ, ਕਮਾਦ ਬੀਜਿਆ ਹੈ ਪਰ ਭਗਵਾਟ ਪੋਹਲੀ ਜਵਾਂ ਕਿਸੇ ਨਹੀਂ ਬੀਜੇ, ਇਹ ਆਪੇ ਹੀ ਪੈਦਾ ਹੋ ਜਾਂਦੇ ਹਨ। ਕਈ ਵਾਰ ਤਾਂ ਖੇਤੀ ਤੇ ਗਾਲਬ ਆ ਜਾਂਦੇ ਹਨ। ਕਿਰਸਾਨ ਸਮੇਂ ਸਿਰ ਇਸ ਨਦੀਨ ਨੂੰ ਨਾ ਕੱਢੇ ਤਾਂ ਖੇਤੀ ਦਾ ਨੁਕਸਾਨ ਹੋ ਜਾਂਦਾ ਹੈ। ਜਿਹੜੀ ਖ਼ੁਰਾਕ ਖੇਤ ਤੋਂ ਫ਼ਸਲ ਨੇ ਲੈਣੀ ਹੁੰਦੀ ਹੈ, ਉਹ ਨਦੀਨ ਲੈ ਜਾਂਦਾ ਹੈ। ਉਗਦਾ ਇਹ ਆਪਣੇ ਆਪ ਹੀ ਹੈ।

ਸਾਡੇ ਨਾ ਚਾਹੁੰਦਿਆਂ ਵੀ, ਘਰਾਂ ਵਿਚ ਧੂੜ ਇਕੱਠੀ ਹੋ ਜਾਂਦੀ ਹੈ। ਸੁੰਦਰ ਵਸਤੂਆਂ ਮੈਲੀਆਂ ਹੋ ਜਾਂਦੀਆਂ ਹਨ, ਸਫ਼ਾਈ ਆਪ ਕਰਨੀ ਪੈਂਦੀ ਹੈ, ਮੈਲ ਆਪੇ ਹੀ ਆ ਜਾਂਦੀ ਹੈ।

ਖੇਤੀ ਵਿਚ ਕੰਮ ਕਰਦਿਆਂ ਭਾਈ ਲਹਿਣੇ ਨੂੰ ਗੁਰੂ ਨਾਨਕ ਦੇਵ ਜੀ ਨੇ ਬੜਾ ਸੁੰਦਰ ਉਪਦੇਸ਼ ਦਿੱਤਾ ਸੀ। ਜਿਸ ਵੇਲੇ ਭਾਈ ਲਹਿਣਾ ਜੀ ਨਦੀਨ ਦੀ ਥਾਂ ਤੇ ਮੂੰਜੀ ਪੁੱਟ-ਪੁੱਟ ਕੇ ਬਾਹਰ ਸੁੱਟੀ ਆ ਰਹੇ ਸਨ। ਸਤਿਗੁਰਾਂ ਕਿਹਾ, ਭਾਈ ਲਹਿਣਿਆਂ ਜਗਤ ਇਹੀ ਭੁੱਲ ਕਰ ਰਿਹਾ ਹੈ। ਤੂੰ ਇੰਝ ਕਰ, ਜੋ ਬਿਖੇ ਵਿਕਾਰ ਕਾਮ ਆਦਿਕ ਦੁਸ਼ਟ ਹਨ ਇਨ੍ਹਾਂ ਨੂੰ ਪੁੱਟ ਕੇ ਬਾਹਰ ਸੁੱਟ ਦੇ, ਇਨ੍ਹਾਂ ਨੂੰ ਤਿਆਗ ਕੇ ਅੰਤਰ ਆਤਮੇ ਟਿਕ ਕੇ ਸਿਮਰਨ ਕਰਨਾ ਚਾਹੀਦਾ ਹੈ।

ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ ।
(ਸਿਰੀ ਰਾਗ ਮਹਲਾ ੧, ਪੰਨਾ ੨੩)

ਸਾਰਾ ਜਗਤ ਇਹ ਯਤਨ ਕਰਦਾ ਹੈ ਕਿ ਸੁਖ ਮਿਲੇ ਪਰ ਦੁਖ ਨਾਲ ਦਾਮਨ ਭਰਿਆ ਪਿਆ ਹੈ । ਦੁਖ ਦੇ ਦੋ ਕਾਰਨ ਹਨ, ਇਕ ਤਾਂ ਆਪਣੀ ਭੁੱਲ ਕਰਕੇ, ਇਕ ਪ੍ਰਮਾਤਮਾ ਵਲੋਂ । ਸ਼ਰਾਬ ਲਿਆਇਆ ਸੀ ਕਿ ਮਸਤੀ ਆਏਗੀ, ਪੀ ਕੇ ਇਸ ਤੋਂ ਬੰਦਾ ਕਤਲ ਹੋ ਗਿਆ, ਉਮਰ ਭਰ ਜੇਲ੍ਹ ਜਾਣਾ ਪਿਆ । ਇਹ ਦੁਖ ਇਸ ਦੀ ਭੁਲ ਕਰਕੇ ਹੈ—

ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥
(ਗਉੜੀ ਮਹਲਾ ੧, ਪੰਨਾ ੨੨੯)

ਇਕ ਬੱਚੇ ਨੇ ਚੋਰੀ ਕੀਤੀ ਤੇ ਚਪੇੜਾਂ ਖਾਧੀਆਂ, ਇਕ ਬੱਚੇ ਨੇ ਚੋਰੀ ਬਾਰੇ ਖਿਆਲ ਪ੍ਰਗਟ ਕੀਤਾ, ਮਾਂ ਨੇ ਚਪੇੜ ਮਾਰੀ । ਜਿੱਥੇ ਤੱਕ ਚਪੇੜਾਂ ਦਾ ਸਵਾਲ ਹੈ ਬਰਾਬਰ ਹਨ, ਪਰ ਇਕ ਫ਼ਰਕ ਹੈ । ਕਿਸੇ ਦੀ ਚਪੇੜ ਸਜ਼ਾ ਹੈ, ਮਾਂ ਦੀ ਚਪੇੜ ਮਿਹਰ ਹੈ । ਤੇਰੀ ਭੁੱਲ ਤੋਂ ਦੁੱਖ ਸਜ਼ਾ ਹੈ, ਪਰ ਰੱਬ ਵਲੋਂ, ਗੁਰੂ ਵਲੋਂ ਦੁੱਖ ਉਸ ਦੀ ਮਿਹਰ ਹੈ ।

ਭਾਈ ਗੁਰਦਾਸ ਜੀ ਲਿਖਦੇ ਹਨ—

ਜੈਸੇ ਧੋਬੀ ਸਾਬਨ ਲਗਾਇ ਪੀਟੈ ਪਾਥਰ ਸੈ,
ਨਿਰਮਲ ਕਰਤ ਹੈ ਬਸਤ ਮਲੀਨ ਕਉ ।
ਜੈਸੇ ਤਉ ਸੁਨਾਰ ਬਾਰੰਬਾਰ ਗਾਰਗਾਰ ਢਾਰ,
ਕਰਤ ਅਸੁਧ ਸੁਧ, ਕੰਚਨ ਕੁਲੀਨ ਕਉ ।
ਜੈਸੇ ਤਉ ਪਵਨ ਝਕਝੋਰਤ ਬ੍ਰਿਖ ਮਿਲਿ,
ਮਲਯਗੰਧ ਕਰਤ ਹੈ ਚੰਦਨ ਪ੍ਰਵੀਨ ਕਉ ।
ਤੈਸੇ ਗੁਰਸ਼ਿਖਨ ਦਿਖਾਇਕੈ ਬਿਰਥਾ ਬਿਬੇਕ,
ਮਾਯਾ ਮਲ ਕਾਟਿ ਕਰੈ ਨਿਜ ਪਦ ਚੀਨ ਕਉ ।

ਜਿਹੜਾ ਦੁੱਖ ਰੱਬ ਨੂੰ ਚੰਗਾ ਲੱਗ ਰਿਹਾ ਹੈ ਜੇ ਉਹ ਮੇਰੀ ਝੋਲੀ ਵਿਚ ਪਾ ਰਿਹਾ ਹੈ ਤਾਂ ਇਹ ਉਸ ਦੀ ਦਾਤ ਹੈ । ਮਾਂ ਦੀ ਚਪੇੜ ਵਿਚ ਪੁੱਤਰ ਲਈ ਹਜ਼ਾਰਾਂ ਸ਼ੁੱਭ ਕਾਮਨਾਵਾਂ ਹਨ ।

ਰੱਬ ਦਾ ਦਿੱਤਾ ਦੁੱਖ ਤੇਰੇ ਅਨੇਕਾਂ ਦੁਖ ਕੱਟਣ ਆਇਆ ਹੈ, ਤੇਰੀ ਭੁੱਲ ਤੋਂ ਆਇਆ ਦੁੱਖ ਤੈਨੂੰ ਸਾਹਸਹੀਨ ਤੇ ਨਿਕੰਮਾ ਬਣਾ ਦੇਵੇਗਾ, ਤੈਨੂੰ ਪਾਪੀ ਬਣਾ

ਦੇਵੇਗਾ। ਪਰ ਰੱਬ ਵਲੋਂ ਆਇਆ ਦੁੱਖ ਤੈਨੂੰ ਸੂਰਮਾ ਅਤੇ ਸੰਤ ਬਣਾ ਦੇਵੇਗਾ। ਭੁੱਲ ਦਾ ਦੁੱਖ ਭੋਗ ਲੈ ਅਤੇ ਅਗੋਂ ਸੁਚੇਤ ਹੋ—

*ਆਗੇ ਸਮਝ ਚਲੋ ਨੰਦ ਲਾਲਾ ਜੋ ਬੀਤੀ ਸੋ ਬੀਤੀ।*

ਇਕ ਫ਼ਕੀਰ ਨੂੰ ਭੇੜੀਏ ਨੇ ਜ਼ਖ਼ਮੀ ਕਰ ਦਿੱਤਾ ਸੀ, ਉਹ ਕੁਰਲਾ ਰਿਹਾ ਸੀ ਅਤੇ ਕਹਿ ਰਿਹਾ ਸੀ ਕਿ ਪ੍ਰਮਾਤਮਾ ਦਾ ਸ਼ੁਕਰ ਹੈ ਮੈਂ ਮੁਸੀਬਤ ਵਿਚ 'ਫਸਿਆ' ਹਾਂ, ਗੁਨਾਹ ਵਿਚ ਗ੍ਰਿਫ਼ਤਾਰ ਨਹੀਂ।

ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ, ਯਤਨ ਕੀਤੇ ਹਨ ਸੁਖ ਦੇ, ਜਤਨ ਕਰ ! ਆਪਣੇ ਵਲੋਂ ਸ਼ੁਭ ਕਰਮ ਕਰ ! ਫਿਰ ਵੀ ਦੁੱਖ ਆਵੇ, ਜੇ ਤੇਰੀ ਭੁੱਲ ਹੈ ਤਾਂ ਪਛਤਾ ਲੈ, ਜੇ ਰੱਬ ਦੀ ਦਾਤ ਹੈ ਤਾਂ ਭਾਣਾ ਮੰਨ ਲੈ ਕਿ—

*ਹਰਿ ਭਾਵੈ ਸੋ ਹੋਇ।*

੪੦

**ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮ ॥**
**ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ ॥੪੦॥**

**ਪਦ ਅਰਥ :** **ਫਿਰਤ ਹੈ** = ਭਟਕਦਾ ਹੈ। **ਪੂਰਨ ਹੋਵਹਿ ਕਾਮ** = ਤੇਰੇ ਸਾਰੇ ਕੰਮ ਸਿਰੇ ਚੜ੍ਹ ਜਾਣ।

**ਅਰਥ :** ਸਾਰਾ ਜਗਤ ਮੰਗਤਾ ਹੈ, ਮੰਗਦਾ ਫਿਰਦਾ ਹੈ। (ਭਾਵ ਮੰਗਤਿਆਂ ਨੂੰ ਮੰਗਤੇ ਮੰਗ ਰਹੇ ਹਨ) ਸਾਰਿਆਂ ਦਾ ਅਸਲ ਦਾਤਾ ਤਾਂ ਇਕ ਪ੍ਰਮਾਤਮਾ ਹੈ। ਨਾਨਕ ਕਹਿੰਦਾ ਹੈ, ਹੇ ਮਨ, ਸੁਣ ! ਤੂੰ ਉਸ ਇਕ ਪ੍ਰਮਾਤਮਾ ਨੂੰ ਚੇਤੇ ਕਰ, ਤੇਰੇ ਸਾਰੇ ਕੰਮ ਸਿਰੇ ਚੜ੍ਹ ਜਾਣ।

**ਭਾਵ ਅਰਥ :** ਮਨੁੱਖ ਨਿਆਸਰਾ ਹੈ, ਲੋੜਵੰਦ ਹੈ, ਮੁਹਤਾਜ ਹੈ। ਇਹ ਜਨਮ ਵੇਲੇ ਕਿੰਨਾ ਕਮਜ਼ੋਰ ਹੈ, ਨਿਆਸਰਾ ਹੈ, ਆਸਰੇ ਦਾ ਮੁਹਤਾਜ ਹੈ। ਪਸ਼ੂ ਪੰਛੀਆਂ ਦੇ ਬੱਚੇ ਜਨਮ ਤੋਂ ਬਾਅਦ ਮਾਂ-ਬਾਪ ਦੇ ਇੰਨੇ ਮੁਹਤਾਜ ਨਹੀਂ। ਮਨੁੱਖ ਬੱਚਾ ਇੰਨਾ ਕਮਜ਼ੋਰ ਹੈ ਕਿ ਛੇ ਮਹੀਨੇ ਵਿਚ ਬੈਠਦਾ ਹੈ, ਸਾਲ ਬਾਅਦ ਤੁਰਦਾ ਹੈ, ਫਿਰ ਮਾਤਾ-ਪਿਤਾ ਦੇ ਸਹਾਰੇ ਦੀ ਲੋੜ ਹੈ। ਬਿਰਧ ਹੋ ਗਿਆ ਤਾਂ ਫਿਰ ਉਹ ਹੀ ਹਾਲ ਹੋ ਜਾਂਦਾ ਹੈ, ਜਿਵੇਂ ਜਨਮ ਵੇਲੇ ਮੰਜੀ ਸੀ, ਫਿਰ ਬੁਢਾਪੇ ਵਿਚ ਮੰਜੀ ਮੱਲ ਲੈਂਦਾ ਹੈ। ਉਸ ਵੇਲੇ ਮਾਂ-ਬਾਪ ਸਾਂਭ ਰਹੇ ਸਨ, ਹੁਣ ਧੀਆਂ-ਪੁੱਤਰ ਸਾਂਭ ਰਹੇ ਹਨ।

ਸੰਸਾਰ ਦਾ ਹਰ ਬੰਦਾ ਮੁਹਤਾਜ ਹੈ, ਰਾਜਾ ਮੁਹਤਾਜ ਹੈ ਪਰਜਾ ਦਾ, ਪਰਜਾ ਰਾਜੇ ਦੀ। ਅਮੀਰ ਗ਼ਰੀਬ ਦਾ, ਗ਼ਰੀਬ ਅਮੀਰ ਦਾ। ਗ਼ਰੀਬ ਮਜ਼ਦੂਰ ਨਾ ਮਿਲਣ ਤਾਂ ਅਮੀਰ ਦਾ ਮਕਾਨ ਕੌਣ ਬਣਾਏਗਾ।

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ, ਹਰ ਬੰਦਾ ਦੂਸਰੇ ਦੀ ਆਸ ਬਣਾ ਕੇ ਚੱਲ ਰਿਹਾ ਹੈ—

*ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ ॥*
*ਜਿਨਾ ਕੀ ਮੈ ਆਸੜੀ ਤਿਨਾ ਮਹਿੰਜੀ ਆਸ ॥*

(ਮਾਰੂ ਵਾਰ ਮਹਲਾ ੫, ਪੰਨਾ ੧੦੯੭)

ਭਿਖਾਰੀ ਭਿਖਾਰੀਆਂ ਨੂੰ ਮੰਗਦੇ ਹਨ । ਆਖਰ ਕਿਤੇ ਪਛਾਣ ਵੀ ਹੋ ਜਾਂਦੀ ਹੈ ਕਿ ਜਿਹੜਾ ਅੱਜ ਦੇ ਰਿਹਾ ਹੈ, ਕਦੀ ਇਹ ਮੇਰੇ ਪਾਸ ਮੰਗਣ ਵੀ ਆਇਆ ਸੀ । ਆਖਰ ਸਾਰੇ ਹੀ ਭਿਖਾਰੀ ਹੋਣ, ਦਾਤਾ ਕੋਈ ਹੋਵੇ ਹੀ ਨਾ, ਤਾਂ ਕੰਮ ਕਿਵੇਂ ਚੱਲੇਗਾ । ਦਾਤਾ ਕੋਈ ਐਸਾ ਚਾਹੀਦਾ ਹੈ, ਜਿਸ ਦੀ ਦਾਤ ਆਪਣੀ ਹੋਵੇ । ਮੰਗੇ ਕੁਝ ਨਾ ਤੇ ਭਿਖਾਰੀਆਂ ਨੂੰ ਦਿਲਾਸਾ ਦੇਵੇ ਕਿ ਲੜੋ ਨਾ, ਮੇਰੇ ਦਰੋਂ ਕੋਈ ਖਾਲੀ ਨਹੀਂ ਜਾਏਗਾ ।

ਉਹ ਦਾਤਾ ਤਾਂ ਇਕ ਹੀ ਹੈ । ਰੋਜ਼ੀ ਪਹਿਲਾਂ ਪੈਦਾ ਕੀਤੀ ਹੈ, ਖਾਣ ਵਾਲਾ ਬਾਅਦ ਵਿਚ ਆਇਆ ਹੈ, ਫਿਰ ਮਨ ਭਾਉਂਦੀ ਰੋਜ਼ੀ ਦਿੰਦਾ ਹੈ ।

*ਅਮਾਂ ਬਖਸ਼ ਬਖਸ਼ੰਦਹ-ਓ ਦਸਤਗੀਰ ॥*
*ਰਜ਼ਾ ਬਖਸ਼ ਰੋਜ਼ੀ ਦਿਹੁ ਦਿਲ ਪਜ਼ੀਰ ॥*

(ਜ਼ਫਰਨਾਮਾ)

ਇਕ ਵਿਦਵਾਨ ਕਹਿੰਦੇ ਹਨ, ਵੇਖ ਉਸ ਦੀਆਂ ਦਾਤਾਂ ! ਚਿੱਤ੍ਰਕਾਰ ਤਾਂ ਬਹੁਤ ਹਨ । ਕੋਈ ਦੀਵਾਰ ਤੇ ਚਿੱਤ੍ਰ ਬਣਾਉਂਦਾ ਹੈ, ਕੋਈ ਕਾਗ਼ਜ਼ ਤੇ । ਕੋਈ ਪਾਣੀ ਤੇ ਚਿੱਤ੍ਰ ਬਣਾ ਕੇ ਦੱਸੇ । ਤੇਰਾ ਚਿੱਤ੍ਰ, ਇਹ ਸਰੀਰ ਮੂਰਤੀ, ਉਸ ਨੇ ਪਾਣੀ ਤੇ ਬਣਾਈ ਹੈ । ਧੁਰ ਕੀ ਬਾਣੀ ਵਿਚ ਆਇਆ ਹੈ ।

*ਇਸੁ ਪਾਨੀ ਤੇ ਜਿਨਿ ਤੂੰ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥*

(ਰਾਮਕਲੀ ਮਹਲਾ ੫, ਪੰਨਾ ੯੧੩)

ਇਹ ਸਰੀਰ ਵੀ ਦਾਤ ਹੈ, ਇੰਨੀ ਸੋਹਣੀ ਦਾਤ । ਸਰੀਰ ਦਿੱਤਾ ਹੈ, ਕੀ ਰਿਜ਼ਕ ਨਹੀਂ ਦੇਵੇਗਾ ? ਉਹ ਹਰ ਦਾਤ ਦਾ ਦਾਤਾ ਹੈ, ਜਿੰਦ ਦਾ, ਸਰੀਰ ਦਾ, ਪਹਿਨਣ ਖਾਣ ਦਾ, ਇੱਜ਼ਤ ਦਾ ।

*ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ ।*
*ਅਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ ॥*

(ਸੋਰਠਿ ਮਹਲਾ ੫, ਪੰਨਾ ੬੨੦)

ਵਿਚਾਰਨ ਵਾਲੀ ਗੱਲ ਹੈ ਕਿ ਸੰਸਾਰਕ ਵਸਤੂਆਂ ਦੀ ਤਾਂ ਆਈ ਚਲਾਈ ਹੈ, ਇਕ ਕੋਲੋਂ ਦੂਸਰੇ ਪਾਸ ਚਲੀਆਂ ਜਾਂਦੀਆਂ ਹਨ ਪਰ ਇਨ੍ਹਾਂ ਦਾ ਮੂਲ ਕੌਣ ਹੈ ? ਇਕ ਹੀ ਹੈ ।

*ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥*

(ਸੋਹਿਲਾ, ਪੰਨਾ ੧੨)

ਇਸ ਲਈ ਰਹੀਮ ਦੇਣ ਲੱਗਾ ਅੱਖਾਂ ਨੀਵੀਆਂ ਕਰ ਲੈਂਦਾ ਸੀ। ਕਹਿੰਦਾ ਸੀ–

ਦੇਣ ਹਾਰ ਕੋਈ ਔਰ ਹੈ ਭੇਜਤ ਹੈ ਦਿਨ ਰੈਣਿ॥
ਲੋਗ ਭਰਮ ਮੁਝ ਪਰ ਕਰੇ ਤਾਤੇ ਨੀਚੇ ਨੈਣ॥

(ਰਹੀਮ)

ਸਭੁ ਜਗੁ ਫਿਰਿ ਮੈ ਦੇਖਿਆ ਹਰਿ ਇਕੋ ਦਾਤਾ॥

(ਗੁਜਰੀ ਕੀ ਵਾਰ, ਪੰਨਾ ੫੧੦)

ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ॥

(ਸਿਰੀ ਰਾਗੁ ਮਹਲਾ ੧, ਪੰਨਾ ੧੯)

ਫਿਰ ਭਿਖਾਰੀਆਂ ਤੋਂ ਮੰਗਿਆਂ ਤਾਂ ਕੰਮ ਪੂਰੇ ਨਹੀਂ ਹੋਣੇ, ਸਾਰੇ ਕੰਮ ਤਾਂ ਦਾਤੇ ਤੋਂ ਮੰਗਿਆਂ ਪੂਰੇ ਹੋਣਗੇ। ਉਹ ਦਾਤਾ ਹੈ ਪ੍ਰਮਾਤਮਾ, ਉਸ ਤੋਂ ਮੰਗੀਏ–

ਮਾਗਉ ਦਾਨੁ ਠਾਕੁਰ ਨਾਮੁ॥
ਅਵਰੁ ਕਛੂ ਮੇਰੈ ਸੰਗਿ ਨਾ ਚਾਲੈ ਮਿਲੈ ਕ੍ਰਿਪਾ ਗੁਣ ਗਾਮ॥

(ਟੋਡੀ ਮਹਲਾ ੫, ਪੰਨਾ ੭੧੩)

## ੪੧

**ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨੁ ॥**
**ਇਨ ਮਹਿ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨਿ ॥੪੧॥**

**ਪਦ ਅਰਥ** : **ਝੂਠੇ** = ਝੂਠ ਦਾ । **ਮਾਨੁ** = ਹੰਕਾਰ । **ਬਖਾਨੁ** = ਵਖਿਆਨ ।

**ਅਰਥ** : ਹੇ ਭਾਈ ! ਝੂਠੇ ਨਾਸਵਾਨ ਜਗਤ ਦਾ ਹੰਕਾਰ ਕਿਉਂ ਕਰਦਾ ਹੈਂ ? ਇਸ ਜਗਤ ਨੂੰ ਸੁਪਨੇ ਵਾਂਗੂੰ ਸਮਝ, ਇਸ ਵਿਚ ਕੋਈ ਵੀ ਤੇਰਾ ਨਹੀਂ, ਨਾਨਕ ਨੇ ਇਹ ਵਿਆਖਿਆ ਕੀਤੀ ਹੈ ।

**ਭਾਵ ਅਰਥ** : ਰਾਤ ਜਦੋਂ ਅਸੀਂ ਸੌਂ ਜਾਂਦੇ ਹਾਂ ਤਾਂ ਸੁਪਨੇ ਆਉਂਦੇ ਹਨ, ਮਨੋਵਿਗਿਆਨੀਆਂ ਅਨੁਸਾਰ ਸੁਪਨੇ ਨੀਂਦ ਵਿਚ ਸਹਾਇਕ ਹਨ, ਅਗਰ ਸੁਪਨੇ ਨਾ ਹੋਣ ਤਾਂ ਨੀਂਦ ਲੰਮੀ ਨਹੀਂ ਹੋ ਸਕਦੀ । ਬਿਨਾਂ ਸੁਪਨਿਆਂ ਤੋਂ ਜੋ ਨੀਂਦ ਹੈ ਉਹ ਤਾਂ ਵੱਧ ਤੋਂ ਵੱਧ ਮੁਸ਼ਕਿਲ ਨਾਲ ਦਸ ਮਿੰਟ ਹੋ ਸਕਦੀ ਹੈ ਜਾਂ ਪੰਦਰਾਂ ਮਿੰਟ, ਇਸ ਤੋਂ ਜ਼ਿਆਦਾ ਨਹੀਂ ।

ਸਖੋਪਤੀ ਵੀ ਨੀਂਦ ਹੈ, ਵਿਸ਼ਰਾਮ ਹੈ ਪਰ ਇਹ ਵੀ ਸੋਚਣ ਵਾਲੀ ਗੱਲ ਹੈ ਕਿ ਕੋਈ ਮਨੁੱਖ ਸਾਰੀ ਰਾਤ ਜਾਗਦਾ ਰਹੇ ਤਾਂ 15 ਮਿੰਟ ਦੀ ਨੀਂਦ ਉਸ ਨੂੰ ਪੂਰਾ ਵਿਸ਼ਰਾਮ ਦੇ ਸਕੇਗੀ ਕਿ ਨਹੀਂ । ਇਕ ਹੋਰ ਵੀ ਗੱਲ ਹੈ ਕਿ ਇਕੱਲੀ ਸਖੋਪਤੀ ਆਉਂਦੀ ਵੀ ਨਹੀਂ ਸੁਪਨਿਆਂ ਦੇ ਵਿਚਕਾਰ ਹੀ ਸਖੋਪਤੀ ਹੈ । ਸੁਪਨੇ ਵਿਚੋਂ ਲੰਘ ਕੇ ਹੀ ਸਖੋਪਤੀ ਵਿਚ ਜਾਣਾ ਹੈ । ਜਦੋਂ ਜਾਗਣਾ ਹੈ ਫਿਰ ਸਖੋਪਤੀ ਵਿਚੋਂ ਤੇ ਫਿਰ ਸੁਪਨੇ ਵਿਚੋਂ ਗੁਜ਼ਰ ਕੇ ਨੀਂਦ ਖੁਲ੍ਹੇਗੀ ਤੇ ਮਨੁੱਖ ਜਾਗੇਗਾ । ਸੁਪਨਾ ਜੀਵਨ ਦਾ ਜ਼ਰੂਰੀ ਅੰਗ ਹੈ ।

ਮਹਾਂਪੁਰਖਾਂ ਨੂੰ ਵੀ ਸੁਪਨੇ ਆਉਂਦੇ ਹਨ, ਸੁਪਨੇ ਜਨਕ ਨੂੰ ਵੀ ਆਉਂਦੇ ਸਨ ਬਲਕਿ ਉਸ ਦੀ ਖੋਜ ਦਾ ਆਧਾਰ ਹੀ ਇਕ ਸੁਪਨਾ ਬਣਿਆ ਸੀ ।

ਸੁਪਨੇ ਗੁਰੂ ਨਾਨਕ ਦੇਵ ਜੀ ਨੂੰ ਵੀ ਆਉਂਦੇ ਹਨ–

ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ ॥

(ਵਡਹੰਸ ਮਹਲਾ ੧, ਪੰਨਾ ੫੫੮)

ਸੁਪਨੇ ਗੁਰੂ ਅਰਜਨ ਦੇਵ ਜੀ ਨੂੰ ਵੀ ਆਉਂਦੇ ਹਨ—

*ਸੁਪਨੇ ਊਭੀ ਭਈ ਗਹਿਓ ਕੀ ਨਾ ਅੰਚਲਾ ॥*

(ਫੁਨਹੇ ਮਹਲਾ ੫, ਪੰਨਾ ੧੩੬੨)

ਸੁਪਨੇ ਭਾਈ ਗੁਰਦਾਸ ਜੀ ਨੂੰ ਵੀ ਆਉਂਦੇ ਸਨ—

*ਸੁਪਨੇ ਚਰਿਤ੍ਰ ਚਿਤ੍ਰ ਬਾਨਕ ਬਨੇ ਬਚਿਤ੍ਰ,*
*ਪਾਵਨ ਪਵਿਤ੍ਰ ਮਿਤ੍ਰ ਆਜ ਮੋਰੇ ਆਏ ਹੈਂ ।*

ਸੁਪਨਾ ਬਿਲਕੁਲ ਹੀ ਵਿਅਰਥ ਹੁੰਦਾ ਤਾਂ ਰੱਬ ਜੀਵ ਨੂੰ ਸੁਪਨਾ ਦਿੰਦਾ ਹੀ ਕਿਉਂ ? ਸੁਪਨੇ ਦਾ ਇਕ ਮਕਸਦ ਹੈ ਨੀਂਦ ਪੂਰੀ ਕਰਨਾ । ਸੁਪਨਾ ਮਨ ਨੂੰ ਉਲਝਾਈ ਰੱਖਦਾ ਹੈ । ਜਗਤ ਵੀ ਇਕ ਸੁਪਨਾ ਹੈ, ਇਸ ਵਿਚ ਇਕ ਸੁਪਨੇ ਵਿਚ ਪ੍ਰਮਾਤਮਾ ਨੇ ਕਈ ਸੁਪਨੇ ਦਿੱਤੇ ਹਨ । ਸੁਪਨੇ ਵੀ ਇਸ ਲਈ ਦਿੱਤੇ ਹਨ ਕਿ ਜੀਅ ਸਕੀਏ, ਆਸਾਂ ਹੀ ਸਾਡੇ ਜਾਗਦਿਆਂ ਦੇ ਸੁਪਨੇ ਹਨ ।

ਮਨੁੱਖ ਜਦੋਂ ਕੋਈ ਆਸ ਬਣਾਉਂਦਾ ਹੈ ਤਾਂ ਕਹਿੰਦੇ ਹਾਂ ਇਸ ਨੇ ਸੁਪਨਾ ਲਿਆ ਹੈ । ਸੁਪਨਾ ਆ ਜਾਂਦਾ ਹੈ ਅਸੀਂ ਲਿਆਉਂਦੇ ਥੋੜ੍ਹੇ ਹਾਂ ? ਸ਼ਾਇਦ ਕੋਈ ਯਤਨ ਕਰੇ, ਇਹ ਸੁਪਨਾ ਲਵਾਂ, ਤਾਂ ਨੀਂਦ ਹੀ ਨਾ ਆਵੇ । ਸੁਪਨਾ ਯਤਨ ਨਾਲ ਨਹੀਂ ਆਉਂਦਾ, ਯਤਨ ਨਾਲ ਸੁਪਨਾ ਤੋੜਿਆ ਜ਼ਰੂਰ ਜਾ ਸਕਦਾ ਹੈ । ਕਿਸੇ ਹਿਲਾ ਦਿਤਾ, ਕੋਲ ਅਲਾਰਮ ਬੋਲ ਪਿਆ, ਸੁਪਨਾ ਤੋੜਿਆ ਜਾ ਸਕਦਾ ਹੈ । ਤੋੜਨ ਦਾ ਪ੍ਰਬੰਧ ਇਸ ਲਈ ਕਰਦੇ ਹਾਂ ਕਿ ਸੌਣ ਦਾ ਸਮਾਂ ਇੰਨਾ ਕੁ ਹੈ ਫਿਰ ਉਠ ਕੇ ਕੰਮ ਵੀ ਕਰਨਾ ਹੈ । ਸੁਪਨੇ ਨੂੰ ਸਮੁੱਚੇ ਜੀਵਨ ਦਾ ਆਧਾਰ ਨਹੀਂ ਬਣਾਇਆ ਜਾ ਸਕਦਾ । ਸੁਪਨਾ ਆ ਗਿਆ, ਮਾਲਕ ਦੀ ਮੌਜ, ਸਾਨੂੰ ਵਿਸ਼ਰਾਮ ਮਿਲ ਗਿਆ । ਜਗਤ ਉਸ ਦੀ ਖੇਡ ਹੈ । ਇਸ ਸੁਪਨੇ ਨੂੰ ਵੀ, ਜਿਨ੍ਹਾਂ ਨੇ ਵਿਸ਼ਰਾਮਗਾਹ ਬਣਾਇਆ, ਬੜੇ ਅਨੰਦ ਵਿਚ ਰਹੇ ਹਨ । ਉਨ੍ਹਾਂ ਦੀ ਜਗਤ ਵਿਚ ਰਹਿੰਦਿਆਂ ਹੀ ਸਮਾਧੀ ਲੱਗ ਗਈ । ਥੱਕ ਉਹ ਗਏ, ਜਿਨ੍ਹਾਂ ਸੁਪਨੇ ਨਾਲ ਚਿਤ ਜੋੜ ਲਿਆ ।

*ਸੁਪਨੇ ਸੇਤੀ ਚਿਤੁ ਮੂਰਖਿ ਲਾਇਆ ॥*

(ਜੈਤਸਰੀ ਵਾਰ, ਪੰਨਾ ੭੦੭)

ਅਸੀਂ ਸਵੇਰੇ ਜਾਗ ਕੇ ਆਪਣਾ ਚਿਤ ਸੁਪਨੇ ਦੇ ਪਾਤ੍ਰਾਂ ਨਾਲ ਨਹੀਂ ਜੋੜਦੇ, ਇਸੇ ਤਰ੍ਹਾਂ ਗਿਆਨੀ ਪੁਰਖ ਵੀ ਜਦੋਂ ਰੱਬ ਵਾਲੇ ਪਾਸੇ ਜਾਗਦਾ ਹੈ ਤਾਂ ਉਸ ਨੂੰ ਸਾਰੇ ਜੀਵ ਸੁਪਨੇ ਦੇ ਪਾਤਰ ਜਾਪਦੇ ਹਨ ।

ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ ॥

(ਬਿਲਾਵਲ ਮਹਲਾ ੫, ਪੰਨਾ ੮੦੮)

ਸੁਪਨੇ ਦੇ ਪਾਤਰਾਂ ਵਿਚੋਂ ਕੋਈ ਵੀ ਤੇਰਾ ਨਹੀਂ, ਇਥੇ ਹੀ ਗੱਲ ਮੁੱਕ ਜਾਏ ਤਾਂ ਬੰਦਾ ਉਦਾਸ ਤੇ ਨਿਰਾਸ ਹੋ ਸਕਦਾ ਹੈ । ਫਿਰ ਤਾਂ ਖ਼ੁਦਕੁਸ਼ੀ ਕਰਨ ਤੋਂ ਬਿਨਾਂ ਕੋਈ ਰਾਹ ਨਹੀਂ । ਪਰ ਗੁਰੂ ਸਾਹਿਬ ਨੇ ਇਹ ਗੱਲ ਕਹੀ ਸੀ ਸਾਡੀ ਧਾਰਮਿਕ ਖੋਜ ਚਲਾਉਣ ਲਈ ਕਿ ਜਿਵੇਂ ਸੁਪਨੇ ਤੋਂ, ਜਾਗਰਤ ਅਵਸਥਾ ਦੇ ਘਰ ਦੇ ਪਦਾਰਥ ਹਨ, ਪਰਿਵਾਰ ਹੈ, ਇਸੇ ਤਰ੍ਹਾਂ ਸੰਸਾਰ ਸੁਪਨਾ ਮੁੱਕਣ ਤੋਂ ਬਾਅਦ ਇਕ ਤੇਰਾ ਘਰ ਹੈ, ਉਹ ਹੈ ਸੱਚਖੰਡ । ਤੇਰਾ ਪ੍ਰਵਾਰ ਹੈ, ਪ੍ਰਮਾਤਮਾ! ਸੁਪਨੇ ਤੋਂ ਜਾਗਾਂਗੇ ਤਾਂ ਅੱਗੇ ਸੰਸਾਰ ਹੈ, ਸੰਸਾਰ ਤੋਂ ਜਾਗਾਂਗੇ ਤਾਂ ਅੱਗੇ ਕਰਤਾਰ ਹੈ, ਉਹ ਸੁਪਨਾ ਨਹੀਂ ਉਹ ਸਤਿ ਹੈ ।

## ੪੨

**ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮਹਿ ਮੀਤ ॥**
**ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹ ਜਗੁ ਜੀਤਿ ॥੪੨॥**

***ਪਦ ਅਰਥ*** : **ਗਰਬੁ** = ਹੰਕਾਰ । **ਬਿਨਸੈ** = ਨਾਸ ਹੋ ਜਾਂਦੀ ਹੈ । **ਜਗੁ ਜੀਤਿ** = ਜਗਤ ਜਿੱਤ ਲਿਆ ।

***ਅਰਥ*** : ਹੇ ਮਿਤ੍ਰ ! ਇਸ ਦੇਹੀ ਦਾ ਮਾਣ ਕਰਦਾ ਹੈਂ, ਇਹ ਛਿਨ ਵਿਚ ਹੀ ਨਾਸ ਹੋ ਜਾਂਦੀ ਹੈ । ਹੇ ਨਾਨਕ ! ਜਿਸ ਜੀਵ ਨੇ ਹਰੀ ਦੇ ਗੁਣ ਗਾਏ ਹਨ, ਉਸਨੇ ਸਮਝੋ ਸੰਸਾਰ ਨੂੰ ਜਿੱਤ ਲਿਆ ਹੈ ।

***ਭਾਵ-ਅਰਥ*** : ਮਨੁੱਖਾ ਸਰੀਰ ਚਉਰਾਸੀ ਲੱਖ ਜੀਅ ਜੂਨ ਵਿਚੋਂ ਉੱਤਮ ਹੈ । ਮਹਾਂਪੁਰਖਾਂ ਨੇ ਇਸ ਨੂੰ ਚਉਰਾਸੀ ਦਾ ਸਰਦਾਰ ਕਿਹਾ ਹੈ । ਰੱਬੀ ਰਸ ਇਸ ਦੇਹ ਦੇ ਆਸਰੇ ਹੀ ਮਾਣਿਆ ਜਾ ਸਕਦਾ ਹੈ । ਇਸ ਲਈ, ਇਕੱਲੀ ਆਤਮਾ ਨਾ ਹੀ ਕਾਮ ਰਸ ਮਾਣ ਸਕਦੀ ਹੈ, ਨਾ ਹੀ ਨਾਮ ਰਸ । ਦਰਸ਼ਨਾਂ ਦੇ ਰਸ ਲਈ ਅੱਖਾਂ ਬਹੁਤ ਜ਼ਰੂਰੀ ਹਨ, ਸੇਵਾ ਦੇ ਰਸ ਲਈ ਹੱਥ ਲਾਜ਼ਮੀ ਹਨ, ਪ੍ਰਕਰਮਾ ਦੇ ਰਸ ਲਈ ਚਰਨ ਜ਼ਰੂਰੀ ਹਨ, ਬਾਣੀ ਪੜ੍ਹਨ ਅਤੇ ਸੁਣਨ ਲਈ ਵੀ ਸਰੀਰ ਜ਼ਰੂਰੀ ਹੈ ।

ਕੁਝ ਅੱਖਰ ਐਸੇ ਹਨ ਜਿਨ੍ਹਾਂ ਨੂੰ ਤਾਲਵੀ ਕਹਿੰਦੇ ਹਾਂ, ਕੁਝ ਦੰਤਵੀ ਹਨ, ਕੁਝ ਓਸਟੀ ਹਨ, ਕੁਝ ਕੰਠਵੀ ਹਨ । ਜੇ ਕੰਠ ਹੀ ਨਾ ਹੋਵੇ, ਤਾਲੂ ਹੀ ਨਾ ਹੋਵੇ, ਦੰਦ ਹੀ ਨਾ ਹੋਣ, ਉਨ੍ਹਾਂ ਅੱਖਰਾਂ ਦਾ ਉਚਾਰਨ ਕਿਵੇਂ ਹੋਵੇਗਾ ।

ਮਨੁੱਖਾ ਸਰੀਰ ਵਿਚ ਪ੍ਰਮਾਤਮਾ ਨੇ ਬੜੀਆਂ ਸ਼ਕਤੀਆਂ ਟਿਕਾਈਆਂ ਹਨ। ਉਨ੍ਹਾਂ ਬਰਕਤਾਂ ਦੇ ਸਹਾਰੇ, ਇਹ ਜੀਵ ਪ੍ਰਮਾਤਮਾ ਤੱਕ ਵੀ ਪੁੱਜ ਸਕਦਾ ਹੈ । ਉਨ੍ਹਾਂ ਬਰਕਤਾਂ ਦੀ ਦੁਰਵਰਤੋਂ ਕਰ ਕੇ, ਇਹ ਆਪਣਾ ਵਿਨਾਸ਼ ਵੀ ਕਰ ਸਕਦਾ ਹੈ । ਉਨ੍ਹਾਂ ਬਰਕਤਾਂ ਦੀ, ਵਸਤੂਆਂ ਦੀ ਸਹੀ ਵਰਤੋਂ ਤਾਂ ਇਹ ਹੈ ਕਿ ਉਨ੍ਹਾਂ ਦੀ ਵਰਤੋਂ ਕਰੇ, ਪ੍ਰਮਾਤਮਾ ਤੱਕ ਪੁੱਜਣ ਲਈ । ਜਾਂ ਤਾਂ ਇਹ ਉਨ੍ਹਾਂ ਬਰਕਤਾਂ ਨਾਲ ਉਸ ਤੋਂ ਦੂਰ ਹੋ ਜਾਂਦਾ ਹੈ ਜਾਂ ਫਿਰ ਬਰਕਤਾਂ ਵਰਤਦਾ ਹੀ ਸਿਰਫ ਉਨ੍ਹਾਂ ਦਾ ਗੁਮਾਨ ਕਰਦਾ ਹੈ ।

ਭਾਈ ਨੰਦ ਲਾਲ ਜੀ ਕਹਿੰਦੇ ਹਨ, ਵੇਖ ਤੈਨੂੰ ਉਸ ਪ੍ਰਮਾਤਮਾ ਨੇ ਖ਼ਾਕ ਦੀ ਮੁੱਠ ਤੋਂ ਬਣਾਇਆ, ਇਸ ਖ਼ਾਕ ਦਾ ਗੁਮਾਨ ਕਿਉਂ ਕਰਦਾ ਹੈਂ ? ਉਸ ਦੀ ਕਲਾ ਦਾ ਸ਼ੁਕਰਾਨਾ ਕਰ । ਤੇਰੀ ਸਭ ਤੋਂ ਬੁਰੀ ਆਦਤ ਹੈ ਹੰਕਾਰ ਕਰਨਾ ।

*ਖ਼ੁਦ ਪਰਸਤੀ ਖ਼ਸਲਤੇ ਨ ਪਾਕੇ ਤੋ । ਜਾਂ ਗੁਜ਼ਰ ਕਰਦਹ ਬਾਮੁਸ਼ਤੇ ਖ਼ਾਕੇ ਓ।*
*ਖ਼ੁਦ ਪਰਸਤੀ ਕਾਰੇ ਨਾਦਾਂ ਆਮਦਹ । ਹਕ ਪਰਸਤੀ ਜ਼ਾਤੇ ਈਮਾਂ ਆਮਦਹ।*

ਭਾਵ ਹੰਕਾਰ ਨਾਦਾਨਾਂ ਦਾ ਕੰਮ ਹੈ ਖ਼ੁਦਾਪ੍ਰਸਤ ਹੋਣਾ ਧਰਮੀਆਂ ਦਾ ਕੰਮ ਹੈ। ਹਉਮੈ ਇੰਨੀ ਨਿਕੰਮੀ ਹੈ ਕਿ ਜਿਸ ਚੀਜ਼ ਨਾਲ ਜੁੜ ਜਾਏ ਉਸ ਨੂੰ ਵੀ ਇਹ ਨਿਕੰਮੀ ਬਣਾ ਦਿੰਦੀ ਹੈ । ਜਿਵੇਂ ਘੁਣ ਕਿਸੇ ਕੰਮ ਨਹੀਂ ਆਉਂਦਾ, ਜਿਸ ਛਤੀਰ ਬਾਲੇ ਨੂੰ ਲਗ ਜਾਏ ਉਸ ਨੂੰ ਵੀ ਨਿਕੰਮਾ ਬਣਾ ਦਿੰਦਾ ਹੈ । ਬੀਮਾਰੀਆਂ ਤਾਂ ਸਰੀਰ ਨਿਕੰਮਾ ਕਰਦੀਆਂ ਹੀ ਹਨ, ਹੰਕਾਰ ਵੀ ਸਰੀਰ ਨੂੰ ਨਿਕੰਮਾ ਕਰਦਾ ਹੈ । ਇੰਨਾ ਤਾਂ ਜ਼ਰੂਰ ਕਰਦਾ ਹੈ ਕਿ ਹੰਕਾਰੀ ਨਾਮ ਤੋਂ ਵਿਹੂਣਾ ਰਹਿ ਜਾਂਦਾ ਹੈ, ਨਾਮ ਨਾਲ ਨਹੀਂ ਜੁੜ ਸਕਦਾ । ਹੰਕਾਰ ਤੋਂ ਹੀ ਇਹ ਅੱਗਾਂ ਪੈਦਾ ਹੁੰਦੀਆਂ ਹਨ ਜੋ ਸਰੀਰ ਗਾਲ ਦਿੰਦੀਆਂ ਹਨ । ਅੰਤ ਇਹ ਸਰੀਰ ਖ਼ਾਕ ਦੀ ਢੇਰੀ ਹੋ ਜਾਂਦਾ ਹੈ ।

ਸਰੀਰ ਨੂੰ ਸਫਲ ਕਰਨ ਲਈ ਬਾਣੀ ਵਿਚ ਉਪਦੇਸ਼ ਹੈ—

*ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ ਤਾਂ ਤੂ ਜਗ ਮਹਿ ਆਇਆ ॥*

ਅਥਵਾ

*ਏ ਸਰੀਰਾ ਮੇਰਿਆ ਇਸੁ ਜਗਿ ਮਹਿ ਆਇਕੈ ਕਿਆ ਤੁਧੁ ਕਰਮ ਕਮਾਇਆ ॥*

(ਰਾਮਕਲੀ ਅਨੰਦ, ਪੰਨਾ ੯੨੧)

ਇਕ ਅਦੀਬ ਤਾੜਨਾ ਕਰਦੇ ਹਨ—

*ਆਦਮੀ ਕਾ ਜਿਸਮ ਕਿਆ ਹੈ ਜਿਸ ਪੇ ਸ਼ੈਦਾ ਹੈ ਜਹਾਂ ।*
*ਏਕ ਮਿਟੀ ਕੀ ਇਮਾਰਤ ਏਕ ਮਿਟੀ ਕਾ ਮਕਾਂ ।*
*ਚੂਨਾ ਗਾਰਾ ਖ਼ੂਨ ਇਸਕਾ ਈਂਟੇਂ ਇਸ ਕੀ ਹੱਡੀਆਂ,*
*ਚੰਦ ਸਾਂਸੋਂ ਪਰ ਖੜਾ ਹੈ ਯੇ ਖਯਾਲੀ ਆਸਮਾਂ ।*
*ਮੌਤ ਕੀ ਪੁਰਜ਼ੋਰ ਆਂਧੀ ਇਸ ਸੇ ਜਬ ਟਕਰਾਏਗੀ,*
*ਦੇਖ ਲੇਨਾ ਯੇ ਇਮਾਰਤ ਟੂਟ ਕਰ ਗਿਰ ਜਾਏਗੀ ।*

ਪਰ ਇਹ ਗੱਲਾਂ ਇਸ ਲਈ ਨਹੀਂ ਕਿ ਦੇਹ ਬਿਲਕੁਲ ਬਿਰਥਾ ਹੈ । ਇਸ ਨੂੰ ਬਿਰਥਾ ਵੀ ਇਸ ਲਈ ਕਿਹਾ ਹੈ ਕਿ ਇਸ ਵਿਚੋਂ ਜੋ ਸਕਾਰਥ ਹੈ, ਪ੍ਰਗਟ

ਹੋ ਸਕੇ । ਜੋ ਦੇਹ ਨੂੰ ਖੋਜਦੇ ਹਨ, ਉਨ੍ਹਾਂ ਨੂੰ ਪ੍ਰਮਾਤਮਾ ਲੱਭ ਜਾਂਦਾ ਹੈ, ਜੋ ਖੋਜਦੇ ਨਹੀਂ ਸਿਰਫ਼ ਹੰਕਾਰ ਕਰਦੇ ਹਨ, ਉਹ ਅੰਤ ਖ਼ਾਕ ਹੋ ਜਾਂਦੇ ਹਨ ।

ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥
ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥

(ਗਉੜੀ ਵਾਰ ਮਹਲਾ ੪, ਪੰਨਾ ੩੦੯)

**੪੩**

**ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥**
**ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੪੩॥**

**ਪਦ ਅਰਥ** : **ਜਿਹ ਘਟਿ** = ਜਿਸ ਹਿਰਦੇ ਵਿਚ। **ਅੰਤਰ** = ਫ਼ਰਕ।

**ਅਰਥ** : ਜਿਸ ਹਿਰਦੇ ਵਿਚ ਪ੍ਰਮਾਤਮਾ ਦੀ ਯਾਦ ਵਸਦੀ ਹੈ, ਉਸ ਮਨੁੱਖ ਨੂੰ ਮੁਕਤ ਸਮਝੋ। ਇਹ ਗੱਲ ਨਿਸਚੈ ਕਰਕੇ ਜਾਣੋ ਕਿ ਉਸ ਪ੍ਰਾਣੀ ਅਤੇ ਪ੍ਰਮਾਤਮਾ ਵਿਚ ਕੋਈ ਫ਼ਰਕ ਨਹੀਂ।

**ਭਾਵ ਅਰਥ** : ਦਾਰਸ਼ਨਿਕ ਬੰਦਿਆਂ ਨੇ ਜਦੋਂ ਵੀ ਮੁਕਤੀ ਬਾਰੇ ਵੀਚਾਰ ਕੀਤੀ ਹੈ ਤਾਂ ਪਹਿਲਾਂ ਇਹ ਸਵਾਲ ਸਾਹਮਣੇ ਆਇਆ ਹੈ ਕਿ ਬੰਧਨ ਕੀ ਹੈ? ਮੁਕਤ ਕਿਸ ਤੋਂ ਹੋਣਾ ਹੈ।

ਗੁਰਬਾਣੀ ਵਿਚ ਬੰਧਨਾਂ ਬਾਰੇ ਇਸ ਤਰ੍ਹਾਂ ਵੀਚਾਰ ਹਨ—

ਮਨ ਵਿਚ ਹਉਮੈ ਹੋਣੀ, ਮਨ ਵਿਚ ਪ੍ਰਮਾਤਮਾ ਤੋਂ ਬਿਨਾਂ ਮਾਇਆ ਵਸੀ ਹੋਣੀ, ਫਿਰ ਪਰਿਵਾਰ ਅਤੇ ਧਰਮ-ਕਰਮ ਭਾਵ ਕਰਮ ਕਾਂਡ ਸਭ ਬੰਧਨ ਹਨ।

ਬੰਧਨ ਮਾਤ ਪਿਤਾ ਸੰਸਾਰਿ ॥ ਬੰਧਨ ਸੁਤ ਕੰਨਿਆ ਅਰੁ ਨਾਰਿ ॥
ਬੰਧਨ ਕਰਮ ਧਰਮ ਹਉ ਕੀਆ ॥ ਬੰਧਨ ਪੁਤੁ ਕਲਤੁ ਮਨਿ ਬੀਆ ॥

(ਆਸਾ ਮਹਲਾ ੧, ਪੰਨਾ ੪੧੬)

ਬੰਧਨ ਬੰਧਿ ਭਵਾਇ ਸੋਇ ॥

(ਆਸਾ ਕੀ ਵਾਰ, ਪੰਨਾ ੪੬੫)

ਵੈਰ ਭਾਵ ਹੀ ਬੰਧਨ ਹੈ ਇਹ ਤੋੜ ਦੇਈਏ ਤਾਂ ਮੁਕਤ ਹਾਂ।

ਬੰਧਨ ਤੋਰਿ ਭਏ ਨਿਰਵੈਰ ॥

(ਸੁਖਮਨੀ ਸਾਹਿਬ, ਪੰਨਾ ੨੯੨)

ਹਉਮੈ ਹੀ ਬੰਧਨ ਹੈ—

*ਹਉ ਹਉ ਕਰਤ ਬੰਧਨ ਮਹਿ ਪਰਿਆ ਨਹਿ ਮਿਲੀਐ ਇਹ ਜੁਗਤਾ॥*

(ਸੋਰਠਿ ਮਹਲਾ ੫, ਪੰਨਾ ੬੪੨)

ਗੁਰੂ ਬੰਧਨ ਕੱਟਦਾ ਹੈ—

*ਸਤਿਗੁਰੁ ਸਿਖ ਕੇ ਬੰਧਨ ਕਾਟੈ ॥*

(ਸੁਖਮਨੀ ਸਾਹਿਬ, ਪੰਨਾ ੨੮੬)

ਪ੍ਰਮਾਤਮਾ ਬੰਧਨ ਕੱਟਦਾ ਹੈ—

*ਬੰਧਨ ਕਾਟਿ ਕਰੇ ਮਨੁ ਨਿਰਮਲੁ ਪੂਰਨ ਪੁਰਖੁ ਬਿਧਾਤਾ ॥*

(ਸੋਰਠਿ ਮਹਲਾ ੫, ਪੰਨਾ ੬੨੯)

*ਬੰਧਨ ਕਾਟਨਹਾਰੁ ਸੁਆਮੀ ॥*

(ਧਨਾਸਰੀ ਮਹਲਾ ੫, ਪੰਨਾ ੬੭੪)

ਕੀਤੇ ਹੋਏ ਕਰਮ ਤੇ ਮਿਲੀ ਹੋਈ ਦਾਤ ਨਾਲ ਮਨੁੱਖ ਜਦੋਂ ਆਪਣਾ ਹੰਕਾਰ ਜੋੜ ਦਿੰਦਾ ਹੈ ਤਾਂ ਹਰ ਇਕ ਦਾਤ ਅਤੇ ਹਰ ਇਕ ਕਰਮ ਬੰਧਨ ਬਣ ਜਾਂਦਾ ਹੈ । ਅਗਰ ਅਹੰਭਾਵ ਨਾ ਹੋਵੇ ਤਾਂ ਕਰਮ ਕਰਦਾ ਹੋਇਆ ਵੀ ਮਨੁੱਖ ਹੰਕਾਰ-ਰਹਿਤ ਕਰਮ ਕਰ ਸਕਦਾ ਹੈ ।

ਮਨੁੱਖ ਦੇ ਕਰਮ ਹੈਣ ਕਿਤਨੇ ਕੁ ਵੱਡੇ ? ਇਸਦੇ ਹੱਥ ਵਿਚ ਕਿਤਨਾ ਕੁ ਪ੍ਰਬੰਧ ਹੈ ? ਪ੍ਰਮਾਤਮਾ ਨਾਲੋਂ ਵੱਡਾ ਤਾਂ ਨਹੀਂ ? ਪਰ ਉਹ ਧੰਧਿਆਂ ਵਿਚ ਰਹਿੰਦਾ ਹੋਇਆ ਵੀ ਅਬੰਧ ਹੈ, ਮੁਕਤਿ ਹੈ—

*ਨਮੋ ਸਰਬ ਧੰਧੇ ॥ ਨਮੋ ਸਤ ਅਬੰਧੇ ॥* (ਜਾਪੁ ਸਾਹਿਬ)

ਜਦੋਂ ਸੁਰਤਿ ਕਰਤਾਰ ਨਾਲ ਜੁੜੀ ਹੋਵੇ, ਧੰਦਾ ਹੁੰਦਾ ਹੈ ਪਰ ਧੰਧਾ ਬੰਧਨ ਨਹੀਂ ਹੁੰਦਾ । ਜੇ ਸੰਸਾਰੀ ਕੰਮ ਵਿਚ, ਸਿਰਫ ਹੱਥਾਂ ਨਾਲ ਹੀ ਕੰਮ ਚੱਲ ਸਕਦਾ ਹੋਵੇ ਪਰ ਅਸੀਂ ਸੁਰਤ ਵੀ ਉਥੇ ਲਾ ਦੇਈਏ, ਉਹ ਧੰਦਾ ਬੰਧਨ ਹੈ । ਜੋ ਕੰਮ ਸਿਰਫ਼ ਹੱਥਾਂ ਨਾਲ ਚੱਲ ਸਕਦਾ ਹੈ, ਉਥੇ ਸੁਰਤਿ ਕਿਉਂ ਲਗਾਉਂਦਾ ਹੈ ।

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥*

(ਸਲੋਕ ਕਬੀਰ ਜੀ ਨੰਬਰ ੨੧੩)

ਪਤਾ ਨਹੀਂ ਮਨੁੱਖ ਨੂੰ ਇਹ ਕਿਉਂ ਭਰਮ ਹੈ ਕਿ ਕਰਤਾ ਮੈਂ ਹਾਂ ।

ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਇਕ ਕਥਾ ਹੈ ਕਿ ਇਕ ਸਿੱਖ ਨੂੰ ਇਹ ਭਰਮ ਸੀ ਕਿ ਪਰਿਵਾਰ ਮੈਂ ਪਾਲਦਾ ਹਾਂ, ਉਸ ਨੂੰ ਗੁਰੂ ਕਲਗੀਧਰ ਜੀ ਦੇ ਹੁਕਮ ਨਾਲ ਪੀਰ ਬੁਧੂ ਸ਼ਾਹ ਨੇ ਛੇ ਮਹੀਨੇ ਆਪਣੇ ਪਾਸ ਨਜ਼ਰਬੰਦ ਰੱਖਿਆ ਸੀ । ਜਦੋਂ ਛੱਡਿਆ ਤਾਂ ਉਹ ਸੋਚ ਰਿਹਾ ਸੀ, ਗ਼ਰੀਬ ਪਰਿਵਾਰ ਸੀ, ਹੋ ਸਕਦਾ ਹੈ ਸਭ ਮਰ ਖੱਪ ਗਏ ਹੋਣ ਪਰ ਜਦੋਂ ਘਰ ਪੁੱਜਾ ਤਾਂ ਅੱਗੇ ਰੌਣਕਾਂ ਸਨ । ਇਸ ਨੂੰ ਹੈਰਾਨ ਵੇਖ ਕੇ ਘਰ ਦਿਆਂ ਨੇ ਕਿਹਾ, ਜਦੋਂ ਰਿਜ਼ਕ ਦਾਤਾ ਛੋਟਾ ਸੀ, ਰੋਟੀ ਪੂਰੀ ਹੋਣੀ ਮੁਸ਼ਕਿਲ ਸੀ ; ਹੁਣ ਰਿਜ਼ਕ ਦਾਤਾ ਪ੍ਰਮਾਤਮਾ ਹੈ, ਅਸੀਂ ਹੁਣ ਤਾਂ ਆਪ ਲੰਗਰ ਵਰਤਾ ਰਹੇ ਹਾਂ ।

ਮਨੁੱਖ ਨੂੰ ਹਉਮੈ ਹੀ ਬੰਧਨ ਹੈ, ਪ੍ਰਮਾਤਮਾ ਦੀ ਯਾਦ ਆਉਂਦਿਆਂ ਹੀ ਆਪਣਾ ਅਸਲਾ ਯਾਦ ਆ ਜਾਂਦਾ ਹੈ । ਇਹ ਅਨੁਭਵ ਹਰ ਇਕ ਪੜ੍ਹੇ-ਅਨਪੜ੍ਹੇ ਨੂੰ ਹੈ, ਹਰ ਇਕ ਗ਼ਰੀਬ-ਅਮੀਰ ਨੂੰ ਹੈ ਕਿ ਸੰਸਾਰ ਦੀ ਯਾਦ ਆਉਂਦਿਆਂ ਹੀ ਸਿਰ ਬੋਝਲ ਹੋ ਜਾਂਦਾ ਹੈ ਤੇ ਪ੍ਰਮਾਤਮਾ ਦੀ ਯਾਦ ਆਉਂਦਿਆਂ ਹੀ ਦਿਲ-ਦਿਮਾਗ਼ ਹੌਲਾ ਹੋ ਜਾਂਦਾ ਹੈ । ਉਸ ਵੇਲੇ ਕਰਤਾ ਮਨੁੱਖ ਨਹੀਂ, ਪ੍ਰਮਾਤਮਾ ਹੁੰਦਾ ਹੈ । ਮੈਂ ਜਿੰਨਾ ਕੁ ਭਾਰ ਚੁੱਕ ਸਕਦਾ ਹਾਂ, ਉਸ ਤੋਂ ਦੁਗਣਾ ਚੁੱਕਾਂ ਤਾਂ ਕੀ ਹਾਲਤ ਹੋਵੇਗੀ। ਅਗਰ ਦਸ ਗੁਣਾ ਚੁੱਕਾਂ ਤਾਂ ਫਿਰ ਤਾਂ ਕੋਈ ਹੀ ਆ ਕੇ ਭਾਰ ਥੱਲਿਓਂ ਕੱਢੇਗਾ।

ਬੰਦਾ ਰੱਬ ਦਾ ਭਾਰ ਆਪ ਚੁੱਕ ਲੈਂਦਾ ਹੈ ਕਿ ਮੈਂ ਕਰਤਾ ਹਾਂ । ਫਿਰ ਉਹੋ ਹਾਲਤ ਹੁੰਦੀ ਹੈ ਜੋ ਹੋ ਰਹੀ ਹੈ । ਹੇ ਬੰਦੇ ! ਤੂੰ ਪ੍ਰਮਾਤਮਾ ਦਾ ਬੋਝ ਪ੍ਰਮਾਤਮਾ ਨੂੰ ਦੇ, ਉਸ ਦਾ ਸ਼ਰੀਕ ਬਣ ਕੇ ਬੈਠਣਾ, ਇਹੀ ਬੰਧਨ ਹੈ । ਭਾਰੇ ਹੋਣਾ ਹੀ ਬੰਧਨ ਹੈ, ਹਲਕੇ ਹੋਣਾ ਹੀ ਮੁਕਤੀ ਹੈ ।

*ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰਿ ਭਾਰ ॥*

(ਸਲੋਕ ਕਬੀਰ ਜੀ, ਸਲੋਕ ਨੰਬਰ ੩੫)

ਹੌਲੇ ਹੋਣ ਦੀ ਕਲਾ ਹੀ ਮੁਕਤੀ ਦੀ ਕਲਾ ਹੈ, ਜਿਹੜਾ ਬੰਦਾ ਹਰ ਪਾਸਿਓਂ ਨਿਰਭਾਰ ਹੈ, ਉਹ ਮੁਕਤ ਹੈ ।

**੪੪**

**ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ ॥**
**ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ ॥੪੪॥**

**ਪਦ ਅਰਥ :** **ਸੂਕਰ** = ਸੂਰ । **ਸੁਆਨ** = ਕੁੱਤਾ ।

**ਅਰਥ :** ਹੇ ਨਾਨਕ ! ਜਿਸ ਪ੍ਰਾਨੀ ਦੇ ਮਨ ਵਿਚ ਇਕ ਭਗਵਾਨ ਦੀ ਭਗਤੀ ਨਹੀਂ, ਉਸ ਦਾ ਸਰੀਰ ਇੰਝ ਜਾਣੋ ਜਿਵੇਂ ਸੂਰ ਦਾ ਜਾਂ ਕੁੱਤੇ ਦਾ ਸਰੀਰ ਹੈ ।

**ਭਾਵ-ਅਰਥ :** ਮਨੁੱਖਾ ਸਰੀਰ ਦੀ ਜੋ ਉਪਮਾ ਕੀਤੀ ਗਈ ਹੈ, ਉਹ ਇਸ ਲਈ ਨਹੀਂ ਕਿ ਜਾਨਵਰਾਂ ਦੇ ਸਰੀਰਾਂ ਨਾਲੋਂ ਕੋਈ ਇਹ ਸਰੀਰ ਜ਼ਿਆਦਾ ਤਾਕਤਵਰ ਜਾਂ ਜ਼ਿਆਦਾ ਸੁੰਦਰ ਹੈ ਜਾਂ ਜ਼ਿਆਦਾ ਬਲਵਾਨ ਹੈ । ਹਾਥੀ ਨਾਲ ਸਿੱਧੀ ਟੱਕਰ ਹੋਵੇ ਤਾਂ ਮਨੁੱਖ ਦੀ ਕੀ ਹਾਲਤ ਹੋਵੇ, ਸ਼ੇਰ ਨਾਲ ਖਾਲੀ ਹੱਥ ਝੜਪ ਹੋਵੇ ਤਾਂ ਕੀ ਹਾਲਤ ਹੋਵੇ। ਤਲਵਾਰ ਨਾਲ ਜਾਂ ਬੰਦੂਕ ਨਾਲ ਸ਼ੇਰ ਮਾਰਨਾ, ਇਹ ਮਨੁੱਖਾ ਸਰੀਰ ਨਹੀਂ ਲੜ ਰਿਹਾ, ਬੁੱਧ ਲੜ ਰਹੀ ਹੈ । ਬੁੱਧੀ ਨਾਲ ਹਥਿਆਰ ਬਣੇ, ਜਾਲ ਬਣੇ, ਸ਼ੇਰ ਫਸੇ, ਪਏ ਸਰਕਸਾਂ ਵਿਚ ਕੰਮ ਕਰਦੇ ਹਨ ।

ਹੋਰ ਵੇਖੋ ! ਮਨੁੱਖਾ ਸਰੀਰ ਵਿਚ ਜਿੰਨੀ ਬਦਬੂ ਹੈ, ਸ਼ਾਇਦ ਇੰਨੀ ਜਾਨਵਰਾਂ ਦੇ ਸਰੀਰ ਵਿਚ ਨਹੀਂ । ਕਈ ਜਾਨਵਰ ਤਾਂ ਐਸੇ ਹਨ, ਕਿਤੇ ਬਰਸਾਤ ਆਵੇ ਤਾਂ ਹੀ ਇਸ਼ਨਾਨ ਨਸੀਬ ਹੁੰਦਾ ਹੈ । ਮੋਰਾਂ ਨੂੰ ਕੌਣ ਰੋਜ਼ ਇਸ਼ਨਾਨ ਕਰਾਉਂਦਾ ਹੈ ? ਪਰ ਕਿੰਨੇ ਸੁੰਦਰ ਹਨ ! ਕਦੀ ਕਿਸੇ ਕਿਹਾ ਹੈ, ਮੋਰ ਕੋਲੋਂ ਬਦਬੂ ਆਉਂਦੀ ਹੈ ? ਪਰ ਮਨੁੱਖ ਤਾਂ ਕੁਝ ਵੀ ਨਾ ਕਰੇ ਤਾਂ ਵੀ ਅੱਠੀਂ ਪਹਿਰੀ ਇਸ਼ਨਾਨ ਦੀ ਲੋੜ ਹੈ, ਨਹੀਂ ਤਾਂ ਇਸ ਦੇ ਪਾਸ ਬੈਠਣਾ ਮੁਸ਼ਕਿਲ ਹੈ । ਸਰੀਰ ਕਰਕੇ ਇਹ ਕੋਈ ਜ਼ਿਆਦਾ ਉੱਤਮ ਨਹੀਂ, ਉੱਤਮ ਇਸ ਲਈ ਹੈ ਕਿ ਇਸ ਕੋਲ ਦਿਮਾਗ਼ ਹੈ, ਜਿਸ ਨਾਲ ਸੋਚ ਸਕਦਾ ਹੈ, ਇਸ ਕੋਲ ਹਿਰਦਾ ਹੈ ਜਿਸ ਨਾਲ ਭਗਤੀ ਕਰ ਸਕਦਾ ਹੈ । ਜੇਕਰ ਇਸ ਕੋਲ ਭਗਤੀ ਨਹੀਂ, ਮਨ ਭਗਤੀ ਤੋਂ ਖਾਲੀ ਹੈ, ਤਾਂ ਸੂਰ ਤੇ ਇਸ ਵਿਚ, ਕੁੱਤੇ ਤੇ ਇਸ ਵਿਚ, ਕੋਈ ਫ਼ਰਕ ਨਹੀਂ ।

ਕਬੀਰ ਸਾਹਿਬ ਤਾਂ ਕਹਿੰਦੇ ਹਨ, ਸਾਕਤ ਨਾਲੋਂ ਸੂਰ ਚੰਗਾ ਹੈ। ਸੂਰ ਜਿਥੇ ਰਹੇ, ਗੰਦ ਸਾਫ਼ ਕਰਦਾ ਹੈ, ਕੁੱਤਾ ਜਿਥੇ ਰਹੇ, ਪਹਿਰਾ ਦਿੰਦਾ ਹੈ, ਮਾਲਕ ਦਾ ਹੁਕਮ ਮੰਨਦਾ ਹੈ। ਸਾਕਤ ਤੋਂ ਸੂਰ ਚੰਗਾ ਹੈ, ਸਾਕਤ ਦੀ ਮਾਂ ਤੋਂ ਸੰਤਾਂ ਦੀ ਕੁੱਤੀ ਚੰਗੀ ਹੈ।

*ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ ॥*
*ਉਹੁ ਸਾਕਤੁ ਬਪੁਰਾ ਮਰਿ ਗਿਆ ਕੋਇ ਨਾ ਲੈਹੈ ਨਾਉ ॥*

(ਸਲੋਕ ਕਬੀਰ ਜੀ, ਸਲੋਕ ਨੰਬਰ ੧੪੩)

*ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥*
*ਓਹੁ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ ॥*

(ਸਲੋਕ ਕਬੀਰ ਜੀ, ਸਲੋਕ ਨੰਬਰ ੫੨)

ਇਕ ਕਥਾ ਹੈ ਕਿ ਇਕ ਸਾਕਤ ਨੌਕਰ ਨੂੰ ਮਾਲਕ ਨੇ ਕਿਹਾ ਤੂੰ ਨਮਕ ਹਰਾਮ ਨੌਕਰ ਹੈਂ, ਮੈਂ ਤੈਨੂੰ ਪੁੱਤਰਾਂ ਵਾਂਗ ਪਾਲਿਆ ਪਰ ਤੂੰ ਮੇਰਾ ਬੁਰਾ ਕੀਤਾ, ਤੂੰ ਬੰਦਾ ਨਹੀਂ ਕੁੱਤਾ ਹੈਂ। ਕਹਿੰਦੇ ਹਨ ਕੋਲੋਂ ਕੁੱਤਾ ਬੋਲਿਆ ਕਿ ਮਹਾਰਾਜ ਮੈਂ ਤਾਂ ਤੁਹਾਡਾ ਅੱਜ ਤੱਕ ਕੁਝ ਨਹੀਂ ਵਿਗਾੜਿਆ, ਮੈਨੂੰ ਕਿਉਂ ਗਾਲ੍ਹੀ ਦਿੰਦੇ ਹੋ। ਬੰਦੇ ਨੇ ਕਿਹਾ, ਤੈਨੂੰ ਤਾਂ ਮੈਂ ਕੁਝ ਨਹੀਂ ਕਿਹਾ। ਕੁੱਤਾ ਕਹਿਣ ਲੱਗਾ ਇਸ ਅਕ੍ਰਿਤਘਣ ਨੂੰ ਮੇਰੇ ਨਾਲ ਕਿਉਂ ਤੁਲਨਾ ਦਿੱਤੀ। ਐਸੇ ਬੰਦੇ ਨਾਲ ਤਾਂ ਕੁੱਤਾ ਵੀ ਰਲ ਕੇ ਰਹਿਣ ਲਈ ਤਿਆਰ ਨਹੀਂ।

ਗੋਸਾਈਂ ਤੁਲਸੀ ਇਕ ਦਿਨ ਬੜੀ ਮਸਤੀ ਨਾਲ ਗਾ ਰਹੇ ਸਨ—

*ਬਡੇ ਭਾਗ ਮਾਨੁਖ ਤਨ ਪਾਵਾ ॥*

ਕਹਿੰਦੇ ਹਨ, ਜਾਨਵਰਾਂ ਨੇ ਤੁਲਸੀ ਨੂੰ ਘੇਰ ਲਿਆ। ਹਾਥੀ ਨੇ ਕਿਹਾ, ਆ ਮੇਰੇ ਵੱਲ ! ਸ਼ੇਰ ਨੇ ਕਿਹਾ, ਇਧਰ ਆ ! ਤੁਲਸੀ ਨੇ ਕਿਹਾ, ਨਾ ਭਾਈ। ਬਾਂਦਰ ਨੇ ਕਿਹਾ, "ਆ ਮੇਰੇ ਵਰਗੀ ਛਾਲ ਮਾਰ !" ਹੰਸ ਨੇ ਕਿਹਾ, ਮੇਰੇ ਵਾਂਗੂੰ ਪਾਣੀ ਵਿਚ ਤਾਰੀ ਲਾ, ਉਡਾਰੀ ਮਾਰ, ਦੁੱਧ ਪਾਣੀ ਅੱਡ-ਅੱਡ ਕਰ ! ਗਾਂ ਨੇ ਕਿਹਾ, ਘਾਹ ਖਾ ਕੇ ਦੁੱਧ ਦਿੰਦੀ ਹਾਂ, ਤੂੰ ਸੁਣਾ ! ਤੁਲਸੀ ਨੇ ਕਿਹਾ, ਹਾਰ ਗਏ ਪਰ ਇਕ ਕੰਮ ਮੈਂ ਕਰ ਸਕਦਾ ਹਾਂ ਉਹ ਤੁਸੀਂ ਕਰਕੇ ਵਿਖਾਓ ! ਜਾਨਵਰਾਂ ਕਿਹਾ, ਉਹ ਕੀ ? ਕਹਿਣ ਲੱਗਾ, ਪ੍ਰਮਾਤਮਾ ਦੀ ਭਗਤੀ ਕਰੋਗੇ ? ਜਾਨਵਰਾਂ ਨੇ ਸਿਰ ਝੁਕਾ ਦਿੱਤਾ ਅਤੇ ਵਾਪਸ ਚਲੇ ਗਏ।

ਇਕ ਗੱਲ ਯਾਦ ਰੱਖਣ ਵਾਲੀ ਹੈ ਕਿ ਬੰਦਾ ਕੁੱਤਾ ਹੋ ਸਕਦਾ ਹੈ, ਅਗਰ ਪ੍ਰਮਾਤਮਾ ਦੀ ਬੰਦਗੀ ਛੱਡ ਦੇਵੇ ਤਾਂ, ਪਰ ਕੋਈ ਕੁੱਤਾ ਬੰਦਾ ਨਹੀਂ ਹੋ ਸਕਦਾ, ਕੋਈ ਜਾਨਵਰ ਬੰਦਾ ਨਹੀਂ ਹੋ ਸਕਦਾ । ਇੰਝ ਸਮਝਣਾ ਕਿ ਕੋਈ ਧਨਵਾਨ ਕੰਗਾਲ ਹੋ ਸਕਦਾ ਹੈ ਜੇਕਰ ਉਸ ਨੂੰ ਰੱਖਿਆ ਧਨ ਭੁੱਲ ਜਾਏ ਪਰ ਕੋਈ ਕੰਗਾਲ ਧਨਵਾਨ ਨਹੀਂ ਹੋ ਸਕਦਾ ਜਿਸ ਪਾਸ ਧਨ ਹੈ ਹੀ ਨਹੀਂ ।

ਮਨੁੱਖ ਕੰਗਾਲ ਤੋਂ ਧਨਵਾਨ ਹੋ ਸਕਦਾ ਹੈ, ਗੁਰੂ ਇਸ ਨੂੰ ਰੱਖਿਆ ਹੋਇਆ ਭਗਤੀ ਦਾ ਧਨ ਯਾਦ ਕਰਵਾ ਦਿੰਦੇ ਹਨ ਪਰ ਕੋਈ ਪਸ਼ੂ ਧਨਵਾਨ ਨਹੀਂ ਬਣ ਸਕਦਾ, ਉਸ ਕੋਲ ਸਿਮਰਨ ਰੂਪੀ ਧਨ ਨਹੀਂ, ਦਿਮਾਗ਼ ਨਹੀਂ, ਹਿਰਦਾ ਨਹੀਂ, ਚੇਤਾ ਸ਼ਕਤੀ ਨਹੀਂ, ਮਨ ਨਹੀਂ ।

੪੫

**ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨੁ ਤਜਤ ਨਹੀ ਨਿਤ ॥**
**ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੋਇ ਇਕ ਚਿਤਿ ॥੪੫॥**

**ਪਦ ਅਰਥ : ਸੁਆਮੀ ਕੋ** = ਮਾਲਕ ਦਾ। **ਗ੍ਰਿਹੁ** = ਘਰ। **ਸੁਆਨ** = ਕੁੱਤਾ। **ਤਜਤ ਨਹੀਂ** = ਛੱਡਦਾ ਨਹੀਂ। **ਭਜਉ** = ਸਿਮਰੋ।

**ਅਰਥ** : ਹੇ ਨਾਨਕ ! ਜਿਵੇਂ ਕੁੱਤਾ ਆਪਣੇ ਮਾਲਕ ਦਾ ਘਰ ਸਦਾ ਮੱਲੀ ਰੱਖਦਾ ਹੈ, ਛੱਡਦਾ ਨਹੀਂ, ਇਸੇ ਤਰ੍ਹਾਂ ਇਕ ਮਨ, ਇਕ ਚਿਤ ਹੋ ਕੇ ਪ੍ਰਮਾਤਮਾ ਦਾ ਸਿਮਰਨ ਕਰੋ।

**ਭਾਵ ਅਰਥ** : ਪਿਛਲੇ ਸਲੋਕ ਦੇ ਭਾਵ ਅਰਥ ਵਿਚ ਆਪ ਪੜ੍ਹ ਆਏ ਹੋ, ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਕੁੱਤੇ ਅਤੇ ਸੂਰ ਤੇ ਤੇਰੇ ਸਰੀਰ ਵਿਚ ਕੋਈ ਫ਼ਰਕ ਨਹੀਂ। ਇਸ ਸਲੋਕ ਵਿਚ ਫੁਰਮਾਉਂਦੇ ਹਨ ਕਿ ਜੇਕਰ ਤੂੰ ਵੀ ਉਥੇ ਹੀ ਆ ਖੜ੍ਹਾ ਹੈਂ ਜਿਥੇ ਕੁੱਤੇ ਤੇ ਸੂਰ ਖੜ੍ਹੇ ਹਨ ਤਾਂ ਉਨ੍ਹਾਂ ਵਾਲੇ ਕੁਝ ਗੁਣ ਹੀ ਗ੍ਰਹਿਣ ਕਰ ਲੈ, ਤਾਂ ਕਿ ਤੇਰੇ ਅੰਦਰ ਆਪਣੇ ਮਾਲਕ ਦੀ ਭਗਤੀ ਦੀ ਲਗਨ ਪੈਦਾ ਹੋ ਸਕੇ। ਸ਼ਾਇਦ ਤੂੰ ਫਿਰ ਆਪਣੀ ਯਾਤਰਾ ਵੱਲ ਚੱਲ ਪਵੇਂ।

ਵੇਖ ! ਕੁੱਤਾ ਆਪਣੇ ਮਾਲਕ ਦਾ ਦਰ ਨਹੀਂ ਛੱਡਦਾ, ਸਾਈਂ ਬੁੱਲ੍ਹੇ ਸ਼ਾਹ ਦਾ ਮੁਰਸ਼ਦ ਨਰਾਜ਼ ਹੋ ਗਿਆ ਸੀ ਤੇ ਬੁੱਲ੍ਹਾ ਮੁਰਸ਼ਦ ਦਾ ਦਰ ਛੱਡ ਕੇ ਭਟਕ ਰਿਹਾ ਸੀ ਪਰ ਅਚਾਨਕ ਇਕ ਦਿਨ ਕੁੱਤੇ ਨੇ ਪ੍ਰੇਰਨਾ ਦੇ ਦਿੱਤੀ। ਇਕ ਕੁੱਤੇ ਨੂੰ ਉਸ ਦਾ ਮਾਲਕ ਸੋਟੀਆਂ ਮਾਰ ਰਿਹਾ ਸੀ, ਉਹ ਚੀਕ ਰਿਹਾ ਸੀ, ਉਸ ਦਾ ਮਾਲਕ ਬਾਹਰ ਕੱਢ ਰਿਹਾ ਸੀ ਪਰ ਕੁੱਤਾ ਮਾਰ ਖਾ ਕੇ ਅੰਦਰ ਆਉਂਦਾ ਸੀ, ਆਖ਼ਰ ਮਾਲਕ ਨੇ ਪਿਆਰ ਕੀਤਾ, ਕੋਲ ਬਿਠਾਇਆ, ਰੋਟੀ ਪਾਈ। ਬੁੱਲ੍ਹਾ ਵੇਖ ਰਿਹਾ ਸੀ, ਕਹਿਣ ਲੱਗਾ–

*ਇਹ ਮਾਲਕ ਦਾ ਦਰ ਮੂਲ ਨਹੀਂ ਛੱਡਦੇ ਭਾਵੇਂ ਮਾਰਨ ਸੌ ਸੌ ਜੁੱਤੇ।*
*ਉਠ ਬੁਲ੍ਹਿਆ ਚੱਲ ਪੀਰ ਮਨਾ ਲੈ ਨਹੀਂ ਤਾਂ ਬਾਜ਼ੀ ਲੈ ਗਏ ਕੁੱਤੇ।*

ਮੁਰਸ਼ਦ ਦੇ ਦਰ ਆਇਆ ਤੇ ਮਨਾ ਲਿਆ।

ਕਬੀਰ ਜੀ ਕਹਿੰਦੇ ਹਨ—

ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥
ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥

(ਸਲੋਕ ਕਬੀਰ ਜੀ, ਸਲੋਕ ਨੰਬਰ ੭੪)

ਹਮ ਕੂਕਰ ਤੇਰੈ ਦਰਬਾਰਿ ॥ ਭਉਕਹਿ ਆਗੈ ਬਦਨੁ ਪਸਾਰਿ ॥

(ਰਾਮਕਲੀ ਕਬੀਰ ਜੀ, ਪੰਨਾ ੯੬੯)

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—

ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈਂ ॥

(ਬਿਲਾਵਲੁ ਮਹਲਾ ੧, ਪੰਨਾ ੭੯੫)

ਬਿਗਾਨੇ ਕੂਕਰਾਂ ਵਿਚ ਫਸਿਆ ਮੈਂ ਤੇਰਾ ਕੂਕਰ ਹਾਂ ਤੇ ਤਨ ਨੂੰ ਭਉਕ ਰਿਹਾ ਹਾਂ ਕਿ ਵਿਕਾਰਾਂ ਵੱਲ ਨਾ ਜਾ ।

ਭਾਈ ਨੰਦ ਲਾਲ ਕਹਿੰਦੇ ਹਨ ਮੈਂ ਤੇਰੇ ਕੂਕਰਾਂ ਵਿਚੋਂ ਸਭ ਤੋਂ ਮਾੜਾ ਕੂਕਰ ਹਾਂ।

ਕਮਤਰੀਂ ਜ਼ਿ ਸਗਾਂਨਿ, ਗੁਰੂ ਗੋਬਿੰਦ ਸਿੰਘ ।

ਹੇ ਦਾਤਾ ! ਇਸ ਸੜੇ-ਭੁਜੇ ਦਿਲ ਨੂੰ ਬੰਦਗੀ ਦਾ ਚਾਅ ਦੇਹ, ਮੇਰੇ ਗਲ ਵਿਚ ਆਪਣੀ ਬੰਦਗੀ ਦਾ ਪਟਾ ਪਾ ਦੇਹ—

ਈਂ ਦਿਲੇ ਬਿਰੀਆਨੇ ਮਾ ਰਾ ਸ਼ੌਕ ਦੇਹ ।
ਦਰ ਗਲੂਅਮ ਬੰਦਗੀ ਰਾ ਤੌਕ ਦੇਹ ।

ਕੁੱਤੇ ਵਿਚ ਹੋਰ ਬੇਸ਼ਕ ਬੇਅੰਤ ਅਵਗੁਣ ਹਨ—

ਕੁੱਤਾ ਰਾਜ ਬਹਾਲੀਐ ਫਿਰ ਚਕੀ ਚਟੈ ।

(ਭਾਈ ਗੁਰਦਾਸ ਜੀ)

ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥

(ਸੋਰਠਿ ਮਹਲਾ ੯, ਪੰਨਾ ੬੩੩)

ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥

(ਰਾਗ ਆਸਾ ਮਹਲਾ ੯, ਪੰਨਾ ੪੧੧)

*ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ ॥*

(ਸਿਰੀ ਰਾਗ ਮਹਲਾ ੫, ਪੰਨਾ ੫੦)

ਮਨੁੱਖ ਨੇ ਸਮੁੱਚਾ ਕੁੱਤਾ ਨਹੀਂ ਬਣਨਾ ਪਰ ਇਹ ਗੁਣ ਕੁੱਤੇ ਦਾ ਕਮਾਲ ਹੈ ਕਿ ਜਿਵੇਂ ਆਪਣੇ ਮਾਲਕ ਦਾ ਉਹ ਘਰ ਨਹੀਂ ਛੱਡਦਾ, ਹੇ ਬੰਦੇ ਤੂੰ ਵੀ ਆਪਣੇ ਮਾਲਕ ਦਾ ਘਰ ਨਾ ਛੱਡ ਤੇ ਅਨਿੰਨ ਭਗਤ ਬਣ । ਇਕ ਮਨ ਇਕ ਚਿਤ ਹੋ ਕੇ ਮਾਲਕ ਦੀ ਬੰਦਗੀ ਕਰ, ਤੈਨੂੰ ਕੋਈ ਘਾਟ ਨਹੀਂ ਰਹੇਗੀ ।

ਜੇ ਇਹ ਐਸਾ ਅਨਿੰਨ ਭਗਤ ਬਣ ਜਾਏ ਤਾਂ ਰੱਬ ਦਾ ਰੂਪ ਹੈ ।

*ਦਾਸ ਅਨਿੰਨ ਮੇਰੋ ਨਿਜ ਰੂਪ ॥*
*ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥*

(ਸਾਰੰਗ ਨਾਮਦੇਵ, ਪੰਨਾ ੧੨੫੨)

## ੪੬

**ਤੀਰਥ ਬਰਤੁ ਅਰੁ ਦਾਨ ਕਰਿ ਮਨ ਮਹਿ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤਿ ਤਿਹ ਜਿਉ ਕੁੰਚਰ ਇਸਨਾਨੁ ॥੪੬॥**

**ਪਦ ਅਰਥ :** **ਨਿਹਫਲ** = ਅਜਾਈਂ । **ਕੁੰਚਰ** = ਹਾਥੀ ।

**ਅਰਥ :** ਤੀਰਥਾਂ ਦੇ ਇਸ਼ਨਾਨ ਕਰਕੇ, ਵਰਤ ਰੱਖ ਕੇ, ਦਾਨ ਕਰਕੇ (ਜੇ ਕੋਈ) ਮਨ ਵਿਚ ਗੁਮਾਨ ਕਰਦਾ ਹੈ ਤਾਂ ਹੇ ਨਾਨਕ, ਉਸ ਦੇ ਕੀਤੇ ਕਰਮ ਇੰਝ ਨਿਸਫਲ ਚਲੇ ਜਾਂਦੇ ਹਨ ਜਿਵੇਂ ਹਾਥੀ ਦਾ ਇਸ਼ਨਾਨ ।

**ਭਾਵ ਅਰਥ :** ਪ੍ਰਮਾਤਮਾ ਦੀ ਪ੍ਰਾਪਤੀ ਲਈ ਘਟੋ ਘਟ ਇਤਨੀ ਕੁ ਕੁਰਬਾਨੀ ਜ਼ਰੂਰੀ ਹੈ ਕਿ–

*ਸਿਰੁ ਧਰਿ ਤਲੀ ਗਲੀ ਮੇਰੀ ਆਉ ॥*

(ਸਲੋਕ ਵਾਰਾਂ ਤੇ ਵਧੀਕ, ਪੰਨਾ ੧੪੧੨)

ਪਰ ਇਹ ਕੰਮ ਔਖਾ ਹੈ । ਮਨੁੱਖ ਨੇ ਧਾਰਮਿਕ ਮਿਥੇ ਹੋਏ ਕਰਮ ਕਾਂਡਾਂ ਵਿਚ ਹੀ ਤਿਫਲ ਤਸੱਲੀ ਕਰ ਲਈ । ਇਹ ਕੰਮ ਸੌਖਾ ਹੈ, ਇਹ ਮਨੁੱਖ ਨੂੰ ਜ਼ਿਆਦਾ ਅਪੀਲ ਕਰਦਾ ਹੈ । ਜ਼ਿਆਦਾ ਮਨੁੱਖਾਂ ਨੂੰ ਅਪੀਲ ਕਰਦਾ ਹੈ, ਇਸੇ ਵਾਸਤੇ ਭਗਤ ਘੱਟ ਹਨ ਤੀਰਥ ਯਾਤਰੀ ਬਹੁਤ ਹਨ । ਇਨ੍ਹਾਂ ਕਰਮ ਕਾਂਡਾਂ ਵਿਚ ਕੁਝ ਸਮਾਂ ਲੱਗਦਾ ਹੈ, ਕੁਝ ਧਨ ਲੱਗਦਾ ਹੈ ਪਰ ਮਨ ਪੂਰਾ ਬਚ ਜਾਂਦਾ ਹੈ ।

ਮਨੁੱਖ ਚਾਹੁੰਦਾ ਹੈ, ਬਾਕੀ ਭਾਵੇਂ ਸਭ ਕੁਝ ਛੱਡ ਦਿਆਂ ਪਰ ਮਨ ਅਤੇ ਮਾਣ ਜਿਵੇਂ ਹੋਵੇ ਬਚਿਆ ਰਹੇ । ਇਹ ਤੀਰਥਾਂ ਤੇ ਜਾਂਦਾ ਹੈ, ਲੋਕ ਮਾਣ ਦਿੰਦੇ ਹਨ, ਇਹ ਪ੍ਰਵਾਨ ਕਰਦਾ ਹੈ । ਚੰਗਾ ਤਾਂ ਇਹ ਸੀ ਕਿ ਇਹ ਮਾਣ ਛਡ ਦਿੰਦਾ ਪਰ ਇਸ ਨੇ ਮਾਣ ਵਧਾ ਲਿਆ । ਇਸ ਦੇ ਬ੍ਰਤਾਂ ਨੇ, ਤੀਰਥ ਯਾਤਰਾ ਨੇ, ਇਸ ਦੇ ਦਾਨ ਨੇ ਗੁਮਾਨ ਵਧਾ ਦਿੱਤਾ । ਲੋਕਾਂ ਦੀ ਪ੍ਰਸੰਸਾ ਅਤੇ ਲੋੜਵੰਦ ਭਿਖਾਰੀਆਂ ਦੇ ਝੁਕ-ਝੁਕ ਕੇ ਪ੍ਰਣਾਮ ਕਰਨ ਨਾਲ ਇਹ ਬਹੁਤ ਵੱਡਾ ਹੰਕਾਰੀ ਹੋ ਗਿਆ ।

ਗੁਰੂ ਤੇਗ਼ ਬਹਾਦਰ ਜੀ ਦਾ ਬਚਨ ਖੋਜ ਦੀ ਕਸਵੱਟੀ ਤੇ ਪੂਰਾ ਉਤਰਦਾ ਹੈ, ਵਾਕਿਆ ਹੀ ਤੀਰਥ ਯਾਤਰੀ, ਬਰਤੀ ਅਤੇ ਦਾਨੀ ਇਨ੍ਹਾਂ ਤਿੰਨਾਂ ਵਰਗਾ ਹੰਕਾਰੀ ਹੋਰ ਸੰਸਾਰ ਭਰ ਵਿਚ ਤੁਹਾਨੂੰ ਕਿਤੇ ਨਹੀਂ ਮਿਲੇਗਾ। ਤੀਰਥ ਦੇ ਪਾਣੀ ਵਿਚ ਪਤਾ ਨਹੀਂ ਥੋੜ੍ਹੀ ਬਹੁਤੀ ਤਨ ਦੀ ਮੈਲ ਉਤਰੀ ਹੋਵੇ ਪਰ ਇਕ ਗੱਲ ਪੱਕੀ ਹੈ ਕਿ ਇਹ ਮਨ ਅੱਗੇ ਨਾਲੋਂ ਵੀ ਜ਼ਿਆਦਾ ਮੈਲਾ ਕਰਕੇ ਆ ਗਿਆ ਹੈ।

ਮੈਂ ਇਕ ਵਾਰ ਇਕ ਤੀਰਥ ਵੇਖਣ ਗਿਆ, ਜੈਪੁਰ ਇਹ ਤੀਰਥ ਸੀ। ਮੈਂ ਕਥਾ ਕਰਨ ਗਿਆ ਸਾਂ, ਇਹ ਅਸਥਾਨ ਵੀ ਵੇਖਣ ਚਲਾ ਗਿਆ। ਮੈਂ ਇਕ ਹੈਰਾਨਕੁੰਨ ਠੱਗੀ ਵੇਖੀ ਕਿ ਇਕ ਮਾਈ ਚਾਰਾ ਲੈ ਕੇ ਬੈਠੀ ਸੀ, ਉੱਚੀ-ਉੱਚੀ ਕਹਿ ਰਹੀ ਸੀ ਕਿ ਪੁੰਨ ਖੱਟੋ, ਗਾਂਵਾਂ ਨੂੰ ਚਾਰਾ ਪਾਉ। ਨਾਲ ਗਏ ਸੱਜਣ ਨੇ ਕਿਹਾ, ਗਾਵਾਂ ਵੀ ਇਸੇ ਮਾਈ ਦੀਆਂ ਹਨ, ਪੱਠੇ ਵੀ ਮਾਈ ਦੇ ਹਨ, ਸਵੇਰੇ ਆਉਂਦੀ ਹੈ, ਸ਼ਾਮੀ ਚਲੀ ਜਾਂਦੀ ਹੈ।

ਇਕ ਪਿੰਜਰੇ ਵਾਲਾ ਆ ਗਿਆ, ਕੁਝ ਪੰਛੀ ਵਿਚ ਬੰਦ ਸਨ। ਉਹ ਕਹੇ, ਇਕ ਰੁਪਇਆ ਦੇਵੋ, ਇਕ ਪੰਛੀ ਛੁਡਾ ਦਿਓ, ਪੁੰਨ ਖੱਟੋ। ਪਤਾ ਲੱਗਾ ਕਿ ਇਹ ਪੰਛੀ ਵੀ ਪੜ੍ਹਾਏ ਹਨ, ਇਹ ਬਾਹਰ ਕੱਢਦਾ ਹੈ, ਉਹ ਉੱਡ ਕੇ ਫਿਰ ਪਿੰਜਰੇ ਵਿਚ ਆ ਜਾਂਦੇ ਹਨ। ਇਹ ਠੱਗੀ ਤੀਰਥਾਂ ਤੇ ਕਿਵੇਂ ਆ ਗਈ?

*ਥਾਨਸਟ ਜਗ ਭਰਿਸਟ ਹੋਇ ਡੂਬਤਾ ਇਵ ਜਗੁ ॥*

(ਧਨਾਸਰੀ ਮਹਲਾ ੧, ਪੰਨਾ ੬੬੨)

ਬੰਦੇ ਨੇ ਜਦੋਂ ਪਹਿਲਾਂ ਹੀ ਰੱਬ ਨਾਲ ਠੱਗੀ ਕੀਤੀ ਤਾਂ ਇਸ ਦੇ ਪੱਲੇ ਵੀ ਠੱਗੀ ਹੀ ਪੈਣੀ ਸੀ। ਉਸਦੇ ਸਾਹਮਣੇ ਮਨ ਨਹੀਂ ਰੱਖਿਆ, ਕਰਮ ਕਾਂਡ ਰੱਖਿਆ। ਮਨ ਮੈਲਾ ਹੋ ਗਿਆ। ਤੀਰਥ ਤੇ ਜਾਣ ਵਾਲੇ ਵੀ ਮੈਲੇ ਹੋ ਗਏ, ਰਹਿਣ ਵਾਲੇ ਵੀ ਮੈਲੇ ਹੋ ਗਏ, ਤੀਰਥ ਵੀ ਮੈਲੇ ਹੋ ਗਏ।

*ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥*

(ਸੂਹੀ ਮਹਲਾ ੫, ਪੰਨਾ ੭੪੭)

ਤੀਰਥ ਕੀ ਹੈ?

*ਤੀਰਥੁ ਹਮਰਾ ਹਰਿ ਕੋ ਨਾਮੁ ॥*

(ਭੈਰਉ ਮਹਲਾ ੫, ਪੰਨਾ ੧੧੪੨)

ਬ੍ਰਤ ਕੀ ਹੈ ? ਸੀਲ ਤੇ ਸੰਤੋਖ ਦਾ ਖਿਮਾ ਦਾ ।

*ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥ ਰੋਗੁ ਨ ਬਿਆਪੈ ਨਾ ਜਮ ਦੋਖੰ ॥*

(ਗਉੜੀ ਮਹਲਾ ੧, ਪੰਨਾ ੨੨੩)

ਦਾਨ ਕੀ ਹੈ ?

*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥*

(ਮਾਝ ਮਹਲਾ ੫, ਪੰਨਾ ੧੩੫)

ਤੀਰਥ ਇਸ਼ਨਾਨ ਕੀ ਹੈ ?

*ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥*

(ਮਾਝ ਮਹਲਾ ੫, ਪੰਨਾ ੧੩੫)

*ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥*

(ਤੁਖਾਰੀ, ਪੰਨਾ ੧੧੦੯)

ਬ੍ਰਤ ਰੱਖ ਕਾਮ ਦਾ, ਕ੍ਰੋਧ ਦਾ, ਲੋਭ ਦਾ, ਮੋਹ ਦਾ, ਹੰਕਾਰ ਦਾ, ਸਦਾ ਹੀ ਬ੍ਰਤ ਰੱਖ ਫਿਰ ਗੁਮਾਨ ਨਹੀਂ ਹੋਵੇਗਾ, ਇਹ ਸਿਰ ਵਿਚ ਖੇਹ ਪਾਉਣ ਵਾਲਾ ਹਾਥੀ ਦਾ ਇਸ਼ਨਾਨ ਨਹੀਂ ਹੋਵੇਗਾ ਬਲਕਿ ਫਿਰ ਕਦੀ ਜੀਵਨ ਵਿਚ ਮੈਲ ਹੀ ਨਹੀਂ ਲੱਗੇਗੀ ।

*ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ ॥*
*ਹਰਿ ਕੀਰਤਨ ਮਹਿ ਇਹੁ ਮਨੁ ਜਾਗੈ ॥*

(ਗਉੜੀ ਮਹਲਾ ੫, ਪੰਨਾ ੧੯੯)

ਇਕ ਅਦੀਬ ਕਹਿੰਦੇ ਹਨ–

*ਸਾਵੇ ਤਿੰਨ ਮਨ ਦੇਹ ਨਿਤ ਧੋਵੇਂ,*
*ਇਕ ਧੋ ਲੈ ਟੁਕੜਾ ਦਿਲ ਦਾ ।*
*ਦੇਹ ਧੋਤੇ ਕੁਛ ਮਿਲਦਾ ਨਹੀਉਂ,*
*ਦਿਲ ਧੋਤੇ ਰੱਬ ਮਿਲਦਾ ।*

**੪੧**

**ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥**
**ਕਹੁ ਨਾਨਕ ਇਹ ਬਿਧਿ ਭਈ ਤਊ ਨਾ ਹਰਿ ਰਸਿ ਲੀਨ ॥੪੨॥**

**ਪਦ ਅਰਥ : ਸਿਰ ਕੰਪਿਓ** = ਸਿਰ ਕੰਬਣ ਲੱਗ ਪਿਆ ਹੈ । **ਪਗ ਡਗਮਗੇ** = ਪੈਰ ਡੋਲਣ ਲੱਗ ਪਏ ਹਨ । **ਲੀਨ** = ਸਮਾਈ ।

**ਅਰਥ :** ਹੇ ਭਾਈ ! ਵੇਖ, ਹੁਣ ਤੇਰਾ ਸਿਰ ਕੰਬਣ ਲੱਗ ਪਿਆ ਹੈ, ਪੈਰ ਥਿੜਕਣ ਲੱਗ ਪਏ ਹਨ, ਅੱਖਾਂ ਨਜ਼ਰ ਤੋਂ ਅੰਨ੍ਹੀਆਂ ਹੋ ਗਈਆਂ ਹਨ । ਨਾਨਕ ਕਹਿੰਦਾ ਹੈ, ਅਜਿਹੀ ਹਾਲਤ ਹੋ ਗਈ ਹੈ ਤਾਂ ਵੀ 'ਤੂੰ' ਹਰੀ ਨਾਮ ਵਿਚ ਲੀਨ ਨਹੀਂ ਹੁੰਦਾ ।

**ਭਾਵ–ਅਰਥ :** ਮਨੁੱਖ ਦਾ ਸਰੀਰ ਬਹੁਤ ਅੱਗੇ ਚਲਾ ਜਾਂਦਾ ਹੈ ਪਰ ਮਾਨਸਿਕ ਪਕੜ ਬਹੁਤ ਪਿੱਛੇ ਰਹਿ ਜਾਂਦੀ ਹੈ । ਉਸ ਗਾਂ ਦੀ ਪੀੜਾ ਨੂੰ ਸਮਝਦੇ ਹੋਵੋਗੇ ਜਿਸ ਨੂੰ ਗੁੱਜਰ ਦਸਾਂ ਮੀਲਾਂ ਤੇ ਚਰਾਉਣ ਲੈ ਗਿਆ ਹੈ ਪਰ ਉਸਦਾ ਵੱਛਾ ਘਰ ਵਿਚ ਹੈ। ਗਾਂ, ਵੱਛਾ ਹੀ ਘਰ ਨਹੀਂ ਛੱਡ ਆਈ, ਆਪਣਾ ਦਿਲ ਵੀ ਪਿੱਛੇ ਛੱਡ ਆਈ ਹੈ । ਇਸੇ ਤਰ੍ਹਾਂ, ਸਰੀਰ ਨੂੰ ਬੁਢਾਪਾ ਅੱਗੇ ਲੈ ਗਿਆ ਹੈ ਪਰ ਬਚਪਨ ਅਤੇ ਜਵਾਨੀ ਇੰਨੀ ਪਿਆਰੀ ਸੀ, ਮਨ ਉਥੇ ਹੀ ਹੈ । ਸਰੀਰ ਅੱਗੇ ਨਿਕਲ ਗਿਆ ਹੈ ਪਰ ਮਨ ਉਥੇ ਹੀ ਅਟਕ ਗਿਆ ਹੈ । ਅਫ਼ਸੋਸ ਕਿ ਕਦੀ ਤਨ ਤੇ ਮਨ ਇਕੱਠੇ ਤੁਰਦੇ ਤਾਂ ਜੀਵਨ ਦਾ ਰੰਗ ਕੁਝ ਹੋਰ ਹੀ ਹੁੰਦਾ । ਤਨ ਨੂੰ ਕੁਦਰਤ ਨੇ ਅੱਗੇ ਖਿੱਚਿਆ ਹੈ, ਮਨ ਨੂੰ ਵਾਸਨਾ ਨੇ ਪਿੱਛੇ ਖਿੱਚਿਆ ਹੈ, ਇਸ ਖਿੱਚੋਤਾਣ ਵਿਚ ਮਨੁੱਖ ਬਿਹਬਲ ਹੋ ਗਿਆ ਹੈ ।

ਮਨ ਬੜਾ ਸ਼ਕਤੀਸ਼ਾਲੀ ਹੈ । ਇਹ ਤਨ ਨੂੰ ਮੱਤ ਦੇਂਦਾ ਹੈ ਕਿ ਮੈਂ ਤਾਂ ਅੱਗੇ ਆ ਨਹੀਂ ਸਕਦਾ, ਤੂੰ ਹੀ ਪਿੱਛੇ ਆ ਜਾ । ਤੂੰ ਚੰਗੇ ਸੁਰਮੇ ਲੈ, ਅੱਖਾਂ ਤੇ ਜਵਾਨੀ ਵਾਲੀ ਰੰਗਤ ਆਵੇ । ਤੂੰ ਰੰਗ ਖ਼ਰੀਦ, ਦਾੜ੍ਹੀ ਦਾ ਉਹੀ ਜਵਾਨੀ ਵਾਲਾ ਰੰਗ ਹੋਵੇ । ਵੇਖ, ਕਿੰਨੀ ਈਮਾਨਦਾਰੀ ਨਾਲ ਮਿਹਨਤ ਕੀਤੀ, ਲਿਖਿਆ ਹੈ ਕਿ ਇਕ ਵਾਰ ਮੂੰਹ ਕਾਲਾ ਕਰ ਲਉ, ਸਾਲ ਭਰ ਫਿਰ ਲਾਉਣ ਦੀ ਜ਼ਰੂਰਤ ਨਹੀਂ। ਵੇਖ ਸੰਨਿਆਸੀਆਂ ਦੇ ਨੁਸਖੇ, ਕਿੰਨੇ ਕੁਸ਼ਤੇ ਬਣਾਏ ਹਨ । ਇਹ ਸਭ ਤੇਰੇ

ਵਾਸਤੇ ਹਨ ਕਿ ਤੂੰ ਵਾਪਸ ਜੁਆਨ ਹੋ ਸਕੇਂ। ਹੇ ਪਿਆਰੇ ਤਨ, ਤੂੰ ਇਨ੍ਹਾਂ ਉਪਾਵਾਂ ਦੀ ਬੇੜੀ ਚੜ੍ਹ ਕੇ ਮੇਰੇ ਪਾਸ ਆ, ਮੈਂ ਤੇਰੀ ਉਡੀਕ ਵਿਚ ਹਾਂ। ਤਨ ਉਪਰਾਲੇ ਕਰਦਾ ਹੈ ਪਰ ਪਿੱਛੇ ਜਾ ਨਹੀਂ ਸਕਦਾ।

ਸਿਰ ਕੰਬਦਾ ਹੈ, ਪੈਰ ਡੋਲਦੇ ਹਨ, ਅੱਖਾਂ ਵਿਚ ਰੌਸ਼ਨੀ ਕੋਈ ਨਹੀਂ, ਹੁਣ ਤਾਂ ਡਾਕਟਰਾਂ ਨੇ ਵੀ ਜੁਆਬ ਦੇ ਦਿੱਤਾ ਹੈ ਕਿ ਅਸੀਂ ਕੁਝ ਨਹੀਂ ਕਰ ਸਕਦੇ। ਸਿਰ ਦਰਦ ਦੀ ਦਵਾ ਹੈ, ਪੇਟ ਦਰਦ ਦੀ ਦਵਾ ਹੈ, ਕਮਜ਼ੋਰੀ ਦੀ ਹੈ, ਪਰ ਬੁਢਾਪਾ, ਜਿਸ ਮੌਤ ਦਾ ਸੁਨੇਹਾ ਹੈ, ਉਸ ਮੌਤ ਦੀ ਕੋਈ ਦਵਾ ਨਹੀਂ।

*ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ॥*
*ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ॥*
*ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ॥*
*ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ॥*

(ਫੁਨਹੇ, ਪੰਨਾ ੧੩੬੩)

ਅੱਗੇ ਤਾਂ ਮੌਤ ਹੈ, ਹੁਣ ਕੀ ਪ੍ਰਬੰਧ ਕਰੇਂਗਾ ? ਐਸੀਆਂ ਅੱਖਾਂ, ਜਿਨ੍ਹਾਂ ਨੂੰ ਕੋਈ ਬੰਦਾ ਵੀ ਵੇਖਣ ਲਈ ਰਾਜ਼ੀ ਨਹੀਂ, ਰੱਬ ਕਿਵੇਂ ਪ੍ਰਵਾਨ ਕਰੇਗਾ। ਲੜਖੜਾਂਦੀਆਂ ਲੱਤਾਂ, ਝੜੇ ਹੋਏ ਦੰਦ, ਕੰਬਦੇ ਹੱਥ, ਹੁਣ ਤਾਂ ਪੁੱਤਰ ਪੋਤਰੇ ਵੀ ਸੁਣ ਕੇ ਜਵਾਬ ਨਹੀਂ ਦਿੰਦੇ। ਸਪੱਸ਼ਟ ਹੈ ਤੈਨੂੰ ਪ੍ਰਵਾਨ ਨਹੀਂ ਕਰਦੇ, ਰੱਬ ਕਿਵੇਂ ਪ੍ਰਵਾਨ ਕਰੇਗਾ।

ਗੁਰਬਾਣੀ ਵਿਚ ਇਕ ਦਿਲਾਸਾ ਹੈ ਕਿ ਬੇਸ਼ਕ ਤੂੰ ਐਸਾ ਜੁਆਰੀਆ ਹੈਂ ਜਿਸ ਨੇ ਆਪਣਾ ਸਭ ਕੁਝ ਹੀ ਲੁਟਾ ਦਿੱਤਾ ਹੈ, ਆਪਣੀ ਦਰੋਪਤੀ, ਆਪਣਾ ਘਰ ਬਾਰ। ਫਿਰ ਵੀ ਇਕ ਚੀਜ਼ ਤੇਰੇ ਪਾਸ ਬਚੀ ਹੈ, ਉਹ ਰੱਬ ਨੂੰ ਪ੍ਰਵਾਨ ਹੋ ਸਕਦੀ ਹੈ, ਉਹ ਹੈ ਰੱਬ ਦਾ ਸਿਮਰਨ। ਜਿਵੇਂ ਤੂੰ ਬੀਤੀ ਜਵਾਨੀ ਤੇ ਪਛਤਾ ਰਿਹਾ ਹੈਂ, ਜਿਵੇਂ ਬਚਪਨ ਨੂੰ ਯਾਦ ਕਰ ਰਿਹਾ ਹੈਂ, ਉਸੇ ਸ਼ਕਤੀ ਨਾਲ ਰੱਬ ਨੂੰ ਯਾਦ ਕਰ।

*ਫਰੀਦਾ ਕਾਲੀ ਜਿਨੀ ਨਾ ਰਾਵਿਆ ਧਉਲੀ ਰਾਵੈ ਕੋਇ॥*
*ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ॥*

(ਸਲੋਕ ਫਰੀਦ ਜੀ, ਸਲੋਕ ਨੰਬਰ ੧੨)

## ੪੮

**ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥**
**ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥੪੮॥**

**ਪਦ ਅਰਥ :** **ਨਿਜ ਕਰਿ** = ਆਪਣੇ ਤੌਰ ਤੇ। **ਥਿਰੁ** = ਅਬਿਨਾਸੀ।

**ਅਰਥ :** ਮੈਂ ਆਪਣੇ ਤੌਰ ਤੇ ਵੇਖ ਲਿਆ ਹੈ (ਭਾਵ ਮੇਰਾ ਜ਼ਾਤੀ ਤਜਰਬਾ ਹੈ) ਕਿ ਜਗਤ ਵਿਚ ਕੋਈ ਕਿਸੇ ਦਾ ਮਿੱਤਰ ਨਹੀਂ, ਹੇ ਨਾਨਕ, ਸਦਾ ਕਾਇਮ ਰਹਿਣ ਵਾਲੀ ਕੇਵਲ ਵਾਂਹਿਗੁਰੂ ਦੀ ਭਗਤੀ ਹੀ ਹੈ, ਉਸ ਨੂੰ ਸਦਾ ਮਨ ਵਿਚ ਵਸਾ ਕੇ ਰੱਖੋ।

**ਭਾਵ ਅਰਥ :** ਹਰ ਬੰਦਾ, ਰੋਜ਼ਾਨਾ ਇਹ ਗਿਣਤੀ ਤਾਂ ਕਰਦਾ ਹੀ ਹੈ ਕਿ ਮੇਰੇ ਕਿੰਨੇ ਕੁ ਮਿੱਤਰ ਹਨ। ਰਾਜਨੀਤਕ ਬੰਦੇ ਤਾਂ ਰਹਿੰਦੇ ਹੀ ਦਿਨ ਰਾਤ ਇਸੇ ਗਿਣਤੀ ਵਿਚ ਹਨ ਕਿ ਮੇਰੇ ਕਿੰਨੇ ਵਰਕਰ, ਮੇਰੀਆਂ ਕਿੰਨੀਆਂ ਵੋਟਾਂ ਹਨ। ਕਿੰਨੇ ਟੁੱਟ ਗਏ, ਕਿੰਨੇ ਟੁੱਟ ਕੇ ਮੇਰੇ ਨਾਲ ਆ ਰਹੇ ਹਨ। ਆਮ ਬੰਦਾ ਵੀ ਧਿਆਨ ਰੱਖਦਾ ਹੈ, ਮੇਰੇ ਕਿੰਨੇ ਕੁ ਆਪਣੇ ਹਨ, ਬਹੁਤਾ ਨਹੀਂ ਤਾਂ ਪਤਨੀ, ਬੱਚੇ, ਨਾਨਕਾ ਪਰਿਵਾਰ, ਦਾਦਕਾ ਪਰਿਵਾਰ, ਸਹੁਰਾ ਪਰਿਵਾਰ ਇਹ ਤਾਂ ਸਭ ਮੇਰੇ ਹੀ ਹਨ।

ਗੁਰੂ ਸਾਹਿਬ ਕਹਿੰਦੇ ਹਨ ਕਿ ਕੋਈ ਕਿਸੇ ਦਾ ਨਹੀਂ, ਇਹ ਜੋ ਭ੍ਰਮ ਹੈ ਕਿ ਮੇਰਾ ਕੋਈ ਹੈ, ਇਸ ਦੀ ਜੜ੍ਹ ਵਿਚ ਸੁਖ ਹੈ। ਹੇ ਬੰਦੇ ! ਤੂੰ ਕਿਸੇ ਨੂੰ ਸੁਖ ਦਿੰਦਾ ਹੈਂ, ਕਿਸੇ ਦੀ ਗਰਜ਼ ਪੂਰੀ ਕਰਦਾ ਹੈਂ ਉਹ ਤੈਨੂੰ ਆਪਣਾ ਕਹਿੰਦਾ ਹੈ। ਯਾਦ ਰੱਖ ! ਜਿਸ ਦਿਨ ਤੂੰ ਉਸ ਦਾ ਸਵਾਰਥ ਪੂਰਾ ਨਾ ਕੀਤਾ, ਉਸ ਦਿਨ ਉਸ ਨੇ ਤੇਰੇ ਨੇੜੇ ਨਹੀਂ ਢੁੱਕਣਾ।

ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ,
ਮਨ ਮੇਰੇ, ਤੇ ਸਭ ਅਪਨੈ ਸੁਆਇ ਮਿਲਾਸਾ ॥
ਜਿਤੁ ਦਿਨਿ ਉਨ ਕਾ ਸੁਆਉ ਹੋਇ ਨ ਆਵੈ,
ਤਿਤੁ ਦਿਨ ਨੇੜੈ ਕੋ ਨ ਢੁਕਾਸਾ ॥

(ਗੋਂਡ ਮਹਲਾ ੪, ਪੰਨਾ ੮੬੦)

ਪਤੀ ਪਤਨੀ ਦੇ ਨਾਤੇ ਨੂੰ ਬੜਾ ਪੱਕਾ ਨਾਤਾ ਕਿਹਾ ਹੈ । ਬਹੁਤ ਸਾਰੇ ਲੋਕ ਜੋ ਕਿਸੇ ਨਾ ਕਿਸੇ ਧਰਮ ਨਾਲ ਸਬੰਧਤ ਹਨ, ਉਹ ਆਪਣੇ-ਆਪਣੇ ਢੰਗ ਨਾਲ ਆਪਣੇ ਇਸ਼ਟ ਦੇਵ ਅਤੇ ਉਸ ਦੀ ਸੰਗਤਿ ਉਮਤ ਨੂੰ ਜ਼ਾਮਨ ਲੈ ਕੇ ਵਿਆਹ ਸ਼ਾਦੀ ਕਰਦੇ ਹਨ, ਜਿਹੜੇ ਕਿਸੇ ਵੀ ਧਰਮ ਨੂੰ ਨਹੀਂ ਮੰਨਦੇ ਉਹ ਵੀ ਕੋਰਟ ਵਿਚ ਜਾ ਕੇ ਸ਼ਾਦੀ ਕਰਦੇ ਹਨ । ਅੱਜ ਤਾਂ ਬਹੁਤੇ ਦੇਸ਼ਾਂ ਵਿਚ ਧਰਮ ਨਾਲੋਂ ਕੋਰਟ ਦੀ ਜ਼ਾਮਨੀ ਬੜੀ ਲਾਜ਼ਮੀ ਹੋ ਗਈ ਹੈ, ਪਰ ਇਕ ਕਮਾਲ ਦੀ ਗੱਲ ਹੈ ਕਿ ਕੋਰਟ ਵੀ ਡਾਈਵੋਰਸ ਦੀ ਆਗਿਆ ਦਿੰਦੀ ਹੈ, ਧਰਮ ਵੀ ਤਲਾਕ ਦੀ ਆਗਿਆ ਦਿੰਦਾ ਹੈ । ਇਸਲਾਮ ਵਿਚ ਤਾਂ ਮੁੱਲਾਂ ਪਹਿਲਾਂ ਹੀ ਸ਼ੌਹਰ ਨੂੰ ਕਹਿ ਦਿੰਦਾ ਹੈ, ਦੱਸ ਮਹਰ ਹੱਕ ਕੀ ਦਿੰਦਾ ਹੈ ? ਉਹ ਕੀ ਹੈ ? ਉਹ ਜਾਇਦਾਦ ਜਾਂ ਧਨ ਜੋ ਤਲਾਕ ਵੇਲੇ ਪਤਨੀ ਨੂੰ ਦੇਣਾ ਹੈ ।

ਪਹਿਲਾਂ ਤਾਂ ਸਾਰੇ ਹੀ ਦੂਸਰੇ ਨੂੰ, ਮੇਰਾ ਆਪਣਾ ਹੈ, ਕਹਿੰਦੇ ਹਨ ਲੇਕਿਨ ਤਲਾਕ ਕਿਉਂ ਹੋ ਗਿਆ ? ਜੋ ਸੁਖ ਦੂਸਰੇ ਤੋਂ ਚਾਹਿਆ ਸੀ ਉਹ ਨਹੀਂ ਮਿਲਿਆ, ਜੋ ਆਸਾਂ ਬਣਾਈਆਂ ਸਨ ਉਹ ਜੀਵਨ ਸਾਥੀ ਪੂਰੀਆਂ ਨਹੀਂ ਕਰ ਸਕਿਆ । ਸਾਰੀ ਦੁਨੀਆਂ ਦਾ ਸਾਥ ਖੜ੍ਹਾ ਹੀ ਸੁਖ ਤੇ ਹੈ ।

ਇਕ ਬੜੀ ਸੁੰਦਰ ਕਥਾ ਹੈ, ਇਕ ਸਾਧੂ ਇਕ ਨੌਜਵਾਨ ਨੂੰ ਸਮਝਾ ਰਿਹਾ ਸੀ, 'ਕੋ ਕਾਹੂ ਕੋ ਨਾਹਿ' ਪਰ ਉਹ ਕਹਿੰਦਾ ਸੀ ਪਰਿਵਾਰ ਮੇਰਾ ਹੈ । ਸਾਧੂ ਨੇ ਨੌਜਵਾਨ ਨੂੰ ਮੁਰਦਾ ਹੋਣ ਦੀ ਕਲਾ ਸਿਖਾ ਦਿੱਤੀ, ਭਾਵ ਪ੍ਰਾਣ ਚੜ੍ਹਾਉਣੇ । ਘਰ ਜਾ ਕੇ ਇਹ ਮੁਰਦਾ ਹੋ ਗਿਆ । ਸਾਧੂ ਨੇ ਕਿਹਾ, ਇਹ ਬਚ ਸਕਦਾ ਹੈ, ਦੁੱਧ ਲਿਆਓ ! ਵਿਚ ਇਕ ਪੁੜੀ ਦਵਾਈ ਪਾਈ ਅਤੇ ਕਿਹਾ ਕਿ ਇਹ ਮੌਤ ਦੀ ਪੁੜੀ ਹੈ, ਜਿਹੜਾ ਪੀਏਗਾ, ਮਰ ਜਾਏਗਾ । ਇਹ ਬੱਚਾ ਜੀ ਪਏਗਾ । ਪਰਿਵਾਰ ਨੇ ਕਿਹਾ ਮਹਾਤਮਾ ਜੀ ਮਰਿਆਂ ਨਾਲ ਕੌਣ ਮਰਦਾ ਹੈ ਅਤੇ ਮਰਿਆ ਵੀ ਕੋਈ ਜੀਵਿਆ ਹੈ ? ਸਾਡੇ ਭਾਗ ! ਮਹਾਤਮਾ ਨੇ ਕਿਹਾ, ਮੈਂ ਪੀ ਲਵਾਂ ? ਸਾਰੇ ਪਰਿਵਾਰ ਨੇ ਕਿਹਾ, ਹਾਂ ਮਹਾਰਾਜ ! ਤੁਸੀਂ ਪੀ ਲਵੋ ਤੁਹਾਨੂੰ ਤਾਂ ਰੋਣ ਪਿੱਟਣ ਵਾਲਾ ਹੀ ਕੋਈ ਨਹੀਂ । ਸਾਧੂ ਪੀ ਗਿਆ, ਨੌਜਵਾਨ ਉਠ ਗਿਆ । ਗੱਲ ਅੱਗੇ ਮਿੱਥੀ ਸੀ, ਸਾਧੂ ਮੁਰਦਾ ਹੋ ਗਿਆ । ਨੌਜਵਾਨ ਨੇ ਕਿਹਾ, ਮੈਂ ਲਾਸ਼ ਡੇਰੇ ਪਹੁੰਚਾ ਆਵਾਂ, ਖ਼ਤਰਾ ਟਲ ਜਾਏ । ਡੇਰੇ ਪੁੱਜ ਕੇ ਮਹਾਤਮਾ ਨੇ ਪੁੱਛਿਆ, ਕਾਕਾ, ਸੁਣਾ! ਕਹਿਣ ਲੱਗਾ, ਜੀ ਸੱਚ ਹੈ 'ਕੋ ਕਾਹੂ ਕੋ ਨਾਹਿ ।'

ਸਭ ਸੁਖ ਦੇ ਸਾਥੀ ਹਨ ਪਰ ਕੋਈ ਐਸਾ ਵੀ ਹੈ ਜੋ ਹਰ ਸਮੇਂ ਦਾ ਸਾਥੀ ਹੋਵੇ। ਹਰੀ ਸਾਥੀ ਹੈ । ਉਸ ਦੀ ਭਗਤੀ ਨੂੰ ਮਨ ਵਿਚ ਰੱਖਣਾ ਹੈ, ਉਹ ਸੰਗੀ ਸਾਥੀ ਹੈ ।

ਮੀਆਂ ਮੀਰ ਨੇ ਕਿਹਾ ਸੀ ਕਿ ਸਾਹਿਬ ਜੀ ਇੰਨੇ ਕਸ਼ਟ ਇਕੱਲੇ ਹੀ ਝੱਲ ਰਹੇ ਹੋ। ਗੁਰੂ ਅਰਜਨ ਦੇਵ ਜੀ ਨੇ ਕਿਤਨਾ ਸੁਹਣਾ ਕਿਹਾ ਸੀ, ਮੀਆਂ ਮੀਰ! ਮੈਂ ਇਕੱਲਾ ਨਹੀਂ, ਵੇਖ ਉਹ ਵੀ ਮੇਰੇ ਨਾਲ ਹੈ ਜੋ ਹਰਿਮੰਦਰ ਵਿਚ ਵੀ ਮੇਰੇ ਨਾਲ ਸੀ, ਅੱਜ ਤੱਤੀ ਲੋਹ ਤੇ ਵੀ ਮੇਰੇ ਨਾਲ ਹੈ–

*ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥*

(ਰਾਮਕਲੀ ਮਹਲਾ ੫, ਪੰਨਾ ੯੨੪)

੪੯

**ਜਗ ਰਚਨਾ ਸਭ ਝੂਠੁ ਹੈ ਜਾਨਿ ਲੇਹੁ ਰੇ ਮੀਤ ॥**
**ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤ ॥੪੯॥**

***ਪਦ ਅਰਥ :*** **ਬਾਲੂ ਕੀ ਭੀਤ** = ਰੇਤ ਦੀ ਕੰਧ ।

***ਅਰਥ :*** ਹੇ ਮਿੱਤਰ ! ਜਗਤ ਦੀ ਰਚਨਾ ਸਾਰੀ ਮਿਥਿਆ ਹੈ, ਇਸ ਗੱਲ ਨੂੰ ਯਕੀਨਣ ਜਾਣ ਲੈ । ਨਾਨਕ ਕਹਿੰਦਾ ਹੈ ਕਿ ਇਹ ਸਦਾ ਕਾਇਮ ਨਹੀਂ ਰਹਿੰਦੀ, ਜਿਵੇਂ ਕਿ ਰੇਤ ਦੀ ਕੰਧ ।

***ਭਾਵ ਅਰਥ :*** ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਪੜ੍ਹ ਕੇ ਆਮ ਮਨੁੱਖ ਸ਼ਾਇਦ ਇਹ ਖਿਆਲ ਕਰੇ ਕਿ ਐਸੇ ਵੈਰਾਗਮਈ ਸ਼ਬਦ ਉਚਾਰਨ ਕਰਨ ਵਾਲੇ ਸਤਿਗੁਰ, ਕੀ ਗ੍ਰਿਹਸਤੀ ਹੋਣਗੇ ? ਉਨ੍ਹਾਂ ਦੇ ਬਾਲ ਬੱਚੇ ਅਤੇ ਘਰ-ਬਾਰ ਹੋਵੇਗਾ?

ਮੈਂ ਇਕ ਵਾਰ ਕਥਾ ਕਰਦਿਆਂ ਇਹ ਗੱਲ ਕਹੀ ਸੀ ਕਿ ਅਸੀਂ ਗ੍ਰਿਹਸਤੀ ਹਾਂ, ਸਾਡੇ ਗੁਰੂ ਵੀ ਗ੍ਰਿਹਸਤੀ ਸਨ । ਉਨ੍ਹਾਂ ਨੂੰ ਸਾਡੀਆਂ ਲੋੜਾਂ ਦਾ ਪਤਾ ਸੀ ਇਸ ਲਈ ਉਨ੍ਹਾਂ ਜੀਵਨ ਦੇ ਹਰ ਪਹਿਲੂ ਵਿਚ ਸਾਨੂੰ ਸੇਧ ਦਿੱਤੀ । ਇਕ ਤਿਆਗੀ ਪੁਰਸ਼ ਜੋ ਬੜਾ ਤਰਕਵਾਦੀ ਸੀ, ਕਹਿਣ ਲੱਗਾ, ਤੁਹਾਡਾ ਇਤਿਹਾਸ ਜ਼ਰੂਰ ਕਹਿੰਦਾ ਹੋਵੇਗਾ ਕਿ ਉਹ ਗ੍ਰਿਹਸਤੀ ਸਨ, ਬਾਣੀ ਪੜ੍ਹਿਆਂ ਇਹ ਪ੍ਰਤੀਤ ਨਹੀਂ ਹੁੰਦਾ । ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਇਹੀ ਸ਼ੰਕਾ ਰੋਪੜ ਦੇ ਪੀਰ ਮੂਸਾ ਦੇ ਮਨ ਵਿਚ ਆਇਆ ਸੀ । ਗੁਰੂ ਸਾਹਿਬ ਨੇ ਕਿਹਾ ਸੀ, ਵਿਸਥਾਰ ਕਰਨਾ ਜੀਵਨ ਵਿਚ ਬੜਾ ਜ਼ਰੂਰੀ ਹੈ ਪਰ ਪਕੜ ਕੋਈ ਨਾ ਰੱਖਣੀ । ਇਹੀ ਵੈਰਾਗ ਅਤੇ ਤਿਆਗ ਹੈ । ਜਿਸ ਬੰਦੇ ਦੇ ਪਾਸ ਹੀ ਕੁਝ ਨਹੀਂ ਉਹ ਤਿਆਗੇਗਾ ਕੀ ਤੇ ਉਸ ਦੇ ਤਿਆਗ ਦੀ ਪ੍ਰੀਖਿਆ ਹੀ ਕਿਵੇਂ ਹੋਵੇਗੀ ਕਿ ਇਸ ਨੂੰ ਪਕੜ ਹੈ ਕਿ ਨਹੀਂ ?

ਗੁਰੂ ਤੇਗ਼ ਬਹਾਦਰ ਜੀ ਜਗਤ ਨੂੰ ਇਕ ਮਦਾਰੀ ਦੇ ਤਮਾਸ਼ੇ ਤੋਂ ਵੱਧ ਨਹੀਂ ਸਨ ਸਮਝਦੇ । ਜਿਵੇਂ ਆਮ ਬੰਦੇ ਤਾਸ਼ ਦੀ ਬਾਜ਼ੀ ਲਾਉਣ ਲਈ ਬੈਠ ਜਾਣ,

ਕੀ ਮੁਸ਼ਕਿਲ ਹੈ । ਇਸੇ ਤਰ੍ਹਾਂ ਉਨ੍ਹਾਂ ਨੂੰ ਸਿਰ ਦੀ ਬਾਜ਼ੀ ਲਾਉਣ ਲੱਗਿਆਂ ਕੋਈ ਮੁਸ਼ਕਿਲ ਪੇਸ਼ ਨਹੀਂ ਆਈ । ਕਿੰਨਾ ਪਵਿੱਤ੍ਰ ਹੋਵੇਗਾ ਉਹ ਸਰੀਰ, ਅੰਮ੍ਰਿਤ ਹੀ ਅੰਮ੍ਰਿਤ ਹੋਵੇਗਾ ।

ਪਰ ਗੁਰੂ ਗੋਬਿੰਦ ਸਿੰਘ ਕਹਿੰਦੇ ਹਨ, ਉਨ੍ਹਾਂ ਨੇ ਠੀਕਰਾ ਔਰੰਗਜ਼ੇਬ ਦੇ ਸਿਰ ਵਿਚ ਭੰਨ ਦਿੱਤਾ ਤੇ ਪ੍ਰਭੂ-ਲੋਕ ਨੂੰ ਪਯਾਨਾ ਕੀਤਾ ।

*ਠੀਕਰ ਫੋਰਿ ਦਿਲੀਸ ਸਿਰਿ ਪ੍ਰਭੁ ਪੁਰ ਕੀਆ ਪਯਾਨੁ ॥*

ਉਨ੍ਹਾਂ ਗੁਰੂ ਤੇਗ ਬਹਾਦਰ ਜੀ ਦੇ ਖਿਆਲਾਂ ਦੀ ਹੀ ਤਰਜਮਾਨੀ ਕੀਤੀ ਹੈ, ਉਹ ਨਿਤ ਕਹਿੰਦੇ ਸਨ, ਸੰਸਾਰ ਸੁਪਨਾ ਹੈ ਅਤੇ ਸਰੀਰ ਠੀਕਰ ਹੈ ।

ਕਬੀਰ ਸਾਹਿਬ ਨੇ ਵੀ ਕਿਹਾ ਹੈ :

*ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥*

(ਸਾਰੰਗ ਕਬੀਰ ਜੀ, ਪੰਨਾ ੧੨੫੩)

*ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ ॥*

(ਸੋਰਠਿ ਕਬੀਰ ਜੀ, ਪੰਨਾ ੬੫੪)

*ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥*

(ਸਲੋਕ ਫਰੀਦ ਜੀ, ਸਲੋਕ ਨੰਬਰ ੯੬)

ਪਰ ਇਸ ਦਾ ਇਹ ਮਤਲਬ ਨਹੀਂ ਕਿ ਉਨ੍ਹਾਂ ਦੀ ਉਪਰਾਮਤਾ ਵੈਰਾਗ ਅਤੇ ਤਿਆਗ ਨੇ, ਸੰਸਾਰ ਤਮਾਸ਼ੇ ਵਿਚ ਕੋਈ ਉਪਰਾਮਤਾ ਪੈਦਾ ਕੀਤੀ ਹੋਵੇ । ਨਹੀਂ, ਉਨ੍ਹਾਂ ਇਸ ਤਮਾਸ਼ੇ ਨੂੰ ਵੀ ਚਾਰ ਚੰਨ ਲਾਏ ਹਨ, ਸੁਹਾਵਣਾ ਬਣਾਇਆ ਹੈ ।

ਢਾਕੇ ਵਿਚ ਖ਼ਬਰ ਮਿਲਦੀ ਹੈ ਕਿ ਪਟਨੇ ਸਾਹਿਬਜ਼ਾਦੇ ਦਾ ਜਨਮ ਹੋਇਆ ਹੈ, ਸੰਭਾਲ ਵਾਸਤੇ ਸੰਗਤਾਂ ਨੂੰ ਉਚੇਚਾ ਹੁਕਮ ਕਰਦੇ ਹਨ ਕਿ ਪਾਲਣਾ ਪੋਸ਼ਣਾ ਵੱਲ ਖ਼ਾਸ ਧਿਆਨ ਦੇਣਾ । ਇਕ ਘੋੜਾ ਬੀਮਾਰ ਹੋ ਜਾਂਦਾ ਹੈ, ਉਸ ਨੂੰ ਸਾਥ ਤੋਂ ਪਿੱਛੇ ਛੱਡਣਾ ਪੈਂਦਾ ਹੈ, ਸੰਗਤਾਂ ਨੂੰ ਉਸ ਦੀ ਸੰਭਾਲ ਸੇਵਾ ਵਾਸਤੇ ਹੁਕਮ ਲਿਖਦੇ ਹਨ । ਉਹ ਪ੍ਰਸੰਨ ਸਨ, ਉਨ੍ਹਾਂ ਨੂੰ ਸੰਸਾਰ ਰੂਪੀ ਕੌਡੀਆਂ ਤੋਂ ਪਾਰ ਪ੍ਰਭੂ ਹੀਰਾ ਦਿਸਦਾ ਸੀ ਅਤੇ ਪ੍ਰਾਪਤ ਸੀ ।

ਇਕ ਬੰਦਾ ਹੀਰਾ ਹੱਥ ਵਿਚ ਲੈ ਕੇ ਆਖੇ ਕਿ ਕੌਡੀਆਂ ਦੀ ਕੋਈ ਪਕੜ ਨਹੀਂ, ਉਸ ਦੇ ਕਹਿਣ ਵਿਚ ਅਨੰਦ ਹੈ । ਇਕ ਬੰਦਾ ਹੀਰਾ ਮਿਲਿਆ ਨਹੀਂ

ਕੌਡੀਆਂ ਤਿਆਗ ਬੈਠਾ ਹੈ, ਧਿਆਨ ਫਿਰ ਕੌਡੀਆਂ ਵਿਚ ਹੀ ਰਹੇਗਾ। ਕਰਤਾਰ ਮਿਲਿਆ ਨਹੀਂ, ਸੰਸਾਰ ਤਿਆਗ ਬੈਠਾ ਹੈ, ਧਿਆਨ ਸੰਸਾਰ ਵੱਲ ਰਹੇਗਾ। ਐਸਾ ਬੰਦਾ ਨਿਰਾਸ਼ ਹੋਵੇਗਾ।

ਉਨ੍ਹਾਂ ਦਾ ਤਿਆਗ ਕੀ ਸੀ ? ਉਹ ਸੰਸਾਰ ਤੋਂ ਉੱਚੇ ਉੱਠ ਗਏ ਸਨ। ਜਦੋਂ ਉਹ ਕਹਿੰਦੇ ਹਨ ਕਿ ਜਗਤ ਰਚਨਾ ਝੂਠ ਹੈ ਤਾਂ ਇਹ ਕਹਿ ਰਹੇ ਹਨ ਕਿ ਜਗਤ ਤੋਂ ਪਾਰ ਰਚਨਾ ਰਚਨ ਵਾਲਾ ਸੱਚ ਹੈ। ਰੇਤ ਦੀ ਕੰਧ ਨਾਲ ਨਾ ਜੁੜ, ਤੂੰ ਅਡੋਲ ਪਰਬਤ ਨਾਲ ਜੁੜ, ਜਿਵੇਂ ਏਕੇ ਤੋਂ ਬਿਨਾਂ ਸਿਫ਼ਰ ਕੁਝ ਨਹੀਂ ਇਸੇ ਤਰ੍ਹਾਂ ਰਚਨਹਾਰ ਦਾ ਅਨੁਭਵ ਨਾ ਹੋਣ ਕਰਕੇ ਨਿਰੀ ਰਚਨਾ ਜੰਜਾਲ ਹੈ, ਨਾਸ਼ਵਾਨ ਹੈ। ਜਦੋਂ ਉਹ ਏਕਾ, ਨਾਲ ਜੁੜ ਜਾਂਦਾ ਹੈ ਤਾਂ ਰਚਨਾ ਰਚਨਹਾਰ ਦਾ ਰੂਪ ਜਾਪਦੀ ਹੈ।

੫੦

**ਰਾਮੁ ਗਇਓ ਰਾਵਨੁ ਗਇਓ ਜਾਕਉ ਬਹੁ ਪਰਵਾਰੁ ॥**
**ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ ॥੫੦॥**

**ਪਦ ਅਰਥ :** **ਗਇਓ** = ਚਲਾ ਗਿਆ। **ਜਾਕਉ** = ਜਿਸ ਦਾ।

***ਅਰਥ*** : ਰਾਮ ਚਲਾ ਗਿਆ, ਰਾਵਣ ਵੀ ਚਲਾ ਗਿਆ ਜਿਸ ਦਾ ਬੜਾ ਵੱਡਾ ਪਰਿਵਾਰ ਸੀ। ਨਾਨਕ ਕਹਿੰਦਾ ਹੈ, ਕੁਝ ਵੀ ਸਦਾ ਰਹਿਣ ਵਾਲਾ ਨਹੀਂ, ਸੰਸਾਰ ਸੁਪਨੇ ਵਤ ਹੈ।

***ਭਾਵ-ਅਰਥ*** : ਅੱਜ ਜੇਕਰ ਧਿਆਨ ਨਾਲ ਵੇਖੀਏ ਤਾਂ ਪਹਿਲੇ ਜੋ ਹੋ ਗੁਜ਼ਰਿਆ ਹੈ, ਸੁਪਨਾ ਹੀ ਹੈ। ਸੁਪਨੇ ਦਾ ਨਾ ਵਰਤਮਾਨ ਹੈ, ਨਾ ਹੀ ਭਵਿੱਖ, ਸੁਪਨਾ ਤਾਂ ਭੂਤਕਾਲ ਹੈ। ਵਰਤਮਾਨ ਇਸ ਲਈ ਨਹੀਂ ਕਿ ਪਤਾ ਲੱਗ ਜਾਏ ਸੁਪਨਾ ਆ ਰਿਹਾ ਹੈ ਤਾਂ ਸਮਝੋ ਨੀਂਦ ਖੁਲ੍ਹ ਗਈ। ਨੀਂਦ ਖੁਲ੍ਹੀ ਤਾਂ ਉਹ ਗੁਜ਼ਰੀ ਹੋਈ ਘਟਨਾ ਭੂਤਕਾਲ ਹੋ ਗਿਆ। ਭਵਿੱਖ ਤਾਂ ਨਹੀਂ ਕਹਿ ਸਕਦੇ, ਪਤਾ ਨਹੀਂ ਆਵੇ ਕਿ ਨਾ। ਸੁਪਨਾ ਉਹ, ਜੋ ਹੋ ਚੁੱਕਾ ਹੈ। ਜੋ ਹੋ ਚੁੱਕਾ ਹੈ, ਸੁਪਨਾ ਹੀ ਹੈ। ਬੀਤ ਚੁਕੇ ਦੀ ਕੀ ਹਸਤੀ ਬਾਕੀ ਰਹਿ ਗਈ ਹੈ।

ਬਾਬਾ ਫਰੀਦ ਜੀ ਇਕ ਸ਼ਬਦ ਵਿਚ ਕਹਿੰਦੇ ਹਨ ਕਿ ਮੈਂ ਇਕ ਦਿਨ ਜ਼ਮੀਨ ਅਤੇ ਅਸਮਾਨ ਦੀ ਹੋ ਰਹੀ ਗੱਲਬਾਤ ਸੁਣੀ। ਅਸਮਾਨ ਕਹਿ ਰਿਹਾ ਸੀ, ਐ ਜ਼ਮੀਨ! ਵੇਖ, ਮੇਰੇ ਚੰਦ ਤਾਰੇ, ਮੇਰੇ ਸੂਰਜ, ਅਜੇ ਵੀ ਚਮਕ ਰਹੇ ਹਨ ਜੋ ਲੋਕਾਂ ਨੂੰ ਰਾਹ ਵਿਖਾਉਂਦੇ ਹਨ, ਪਰ ਤੇਰੇ ਆਗੂ ਵੱਡੇ-ਵੱਡੇ ਆਕੜਖ਼ਾਨ ਕਿਥੇ ਗਏ ? ਰਾਵਣ ਵਰਗੇ, ਕੰਸ ਵਰਗੇ, ਹਰਨਾਕਸ਼ ਵਰਗੇ, ਜਿਹੜੇ ਰੱਬ ਬਣ-ਬਣ ਕੇ ਬੈਠਦੇ ਸਨ, ਕਿੱਥੇ ਗਏ ? ਜ਼ਮੀਨ ਨੇ ਕਿਹਾ, ਕਬਰਾਂ ਵਿਚ ਸੜ ਰਹੇ ਹਨ, ਜਿੰਦ ਉਲ੍ਹਾਮੇ ਸਹਾਰ ਰਹੀ ਹੈ।

*ਜਿਮੀ ਪੁਛੈ ਅਸਮਾਨ, ਫਰੀਦਾ ਖੇਵਟ ਕਿੰਨਿ ਗਏ ॥*
*ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥*

(ਆਸਾ ਫਰੀਦ ਜੀ, ਪੰਨਾ ੪੮੮)

ਕੀ ਅੱਜ ਰਾਮ ਤੇ ਰਾਵਣ ਦੀ ਕਹਾਣੀ ਸੁਪਨਾ ਹੀ ਨਹੀਂ ? ਕੀ ਸੁਪਨੇ ਦੇ ਪਾਤਰ ਹੀ ਨਹੀਂ ਜਾਪਦੇ ? ਕੁਝ ਚਿੰਤਕਾਂ ਨੇ ਤਾਂ ਇਥੇ ਤੱਕ ਲਿਖ ਦਿੱਤਾ ਕਿ ਬਾਲਮੀਕ ਨੇ ਇਕ ਨਾਟਕ ਲਿਖਿਆ ਸੀ, ਰਾਮ ਚਰਿੱਤ੍ਰ ਮਾਨਸ । ਉਹ ਏਨੀ ਵਾਰ ਖੇਡਿਆ ਗਿਆ ਕਿ ਸੱਚ ਪ੍ਰਤੀਤ ਹੋਣ ਲੱਗ ਪਿਆ । ਇਸੇ ਤਰ੍ਹਾਂ ਮਹਾਭਾਰਤ ਬਾਰੇ ਕੁਝ ਵਿਦਵਾਨਾਂ ਦੀ ਰਾਇ ਹੈ । ਮੈਂ ਕਹਿੰਦਾ ਹਾਂ ਵਿਵਾਦ ਦੀ ਲੋੜ ਨਹੀਂ, ਮੰਨ ਵੀ ਲਵੋ ਕਿ ਹੋਏ ਹਨ, ਤਾਂ ਵੀ ਗੁਜ਼ਰ ਚੁਕੇ ਸੁਪਨੇ ਤੋਂ ਵੱਧ ਹੁਣ ਕੀ ਹੈਸੀਅਤ ਰੱਖਦੇ ਹਨ !

ਰਾਮੇਸ਼ਵਰ ਪੁਲ ਦੇ ਕਿਨਾਰੇ ਬੈਠੇ ਗੁਰੂ ਨਾਨਕ ਦੇਵ ਕਹਿੰਦੇ ਹਨ, ਮਰਦਾਨਿਆ! ਕਿਥੇ ਹੈ ਲੰਕਾ, ਕਿਥੇ ਹੈ ਲੰਕੇਸ਼, ਕਿਥੇ ਹੈ ਰਾਮ, ਕੋਈ ਨਾਂ ਥੇਹ ਨਹੀਂ ।

ਰਾਮ ਬਾਰੇ ਬਾਣੀ ਵਿਚ ਲਿਖਿਆ ਹੈ, ਅਵਤਾਰੀ ਪੁਰਸ਼ ਹੁੰਦਿਆਂ ਵੀ ਇਹ ਹਾਲ ਹੈ–

*ਰੋਵੈ ਰਾਮੁ ਨਿਕਾਲਾ ਭਇਆ ॥ ਸੀਤਾ ਲਖਮਣੁ ਵਿਛੁੜਿ ਗਇਆ ॥*

(ਰਾਮਕਲੀ ਕੀ ਵਾਰ, ਪੰਨਾ ੯੫੩)

ਜੇ ਅਵਤਾਰੀ ਪੁਰਸ਼ਾਂ ਦਾ ਇਹ ਹਾਲ ਹੈ ਤਾਂ ਵਿਚਾਰੇ ਰਾਕਸ਼ਸ ਦੈਂਤ ਦਾ ਇਹੀ ਹਾਲ ਹੋਣਾ ਸੀ ।

*ਚੰਦੁ ਸੂਰਜੁ ਜਾ ਕੇ ਤਪਤ ਰਸੋਈ ॥ ਬੈਸੰਤਰੁ ਜਾ ਕੇ ਕਪਰੇ ਧੋਈ ॥*
*ਇਕੁ ਲਖੁ ਪੂਤ ਸਵਾ ਲਖੁ ਨਾਤੀ ॥ ਤਿਹ ਰਾਵਣ ਘਰ ਦੀਆ ਨ ਬਾਤੀ ॥*

(ਆਸਾ ਕਬੀਰ ਜੀ, ਪੰਨਾ ੪੮੧)

ਦਿਨ ਰਾਤ ਰਸੋਈ ਤਪਦੀ ਸੀ, ਕੱਪੜੇ ਧੋਣ ਲਈ ਭੱਠੀਆਂ ਚੜ੍ਹੀਆਂ ਰਹਿੰਦੀਆਂ ਸਨ । ਅਗਨਿ ਸੇਵਾ ਵਿਚ ਹਰ ਵੇਲੇ ਹਾਜ਼ਰ ਸੀ, ਵੱਡਾ ਪਰਿਵਾਰ ਸੀ ਲੱਖ ਪੁੱਤਰ ਸੀ, ਸਵਾ ਲੱਖ ਪੋਤਰਾ, ਪਰ ਦੀਵਾ ਬੱਤੀ ਕਰਨ ਵਾਲਾ ਕੋਈ ਨਹੀਂ ਬਚਿਆ । ਇੱਡਾ ਵੱਡਾ ਯੋਧਾ ਇਕੱਲਾ ਰਹਿ ਗਿਆ, ਕਿਤਨਾ ਹੱਠੀ ਸੀ ।

ਹਨੂਮਾਨ ਨਾਟਕ ਵਿਚ ਲਿਖਿਆ ਹੈ :

*ਜੰਬੁਕ ਗ੍ਰਿਝਨ ਸੋ ਕਹਿ ਰਾਵਣ ਮੋ ਬਿਨਤੀ ਸੁਣ ਲੇਹੁ ਭਈਉ ।*
*ਇਤ ਤੇ ਉਤ ਦੌਰ ਫਿਰੋ ਰਣ ਮਹਿ ਅਰ ਭੂਮ ਅਕਾਸ਼ ਭਲੇ ਮੰਡ ਲਹੀਉ ।*
*ਚੋਂਪ ਸਿਉ ਜਾਇ ਲਰੋ ਸੀਆ ਕੇ ਹਿਤ ਚੀਤ ਹੋਇ ਮੇਰੋ ਮਾਸ ਅਘਹੀਉ ।*
*ਘਸੀਟਤ ਰਾਮ ਕੀ ਔਰ ਚਲੋ ਘਸੀਟਤ ਲੰਕ ਕੀ ਔਰ ਨਾ ਜਈਉ ।*

ਲੋਕ ਕਹਿੰਦੇ ਹਨ ਉਸ ਨੇ ਕਾਲ ਪਾਵੇ ਨਾਲ ਬੰਨ੍ਹਿਆ ਸੀ, ਭਾਵ ਇੰਨਾ ਪ੍ਰਬੰਧ ਸੀ ਕਿ ਮੌਤ ਦੇ ਸਭ ਦਰਵਾਜ਼ੇ ਉਸ ਨੇ ਬੰਦ ਕਰ ਛੱਡੇ ਸਨ । ਪਰ–

*ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥*
*ਤਿਨਾ ਪਿਆਰਿਆ ਭਾਈਆ ਅਗੈ ਦਿਤਾ ਬੰਨ੍ਹਿ ॥*

(ਸਲੋਕ ਫਰੀਦ ਜੀ, ਸਲੋਕ ਨੰਬਰ ੧੦੦)

ਅੱਜ ਕਹਿੰਦੇ ਹਾਂ, ਛੋਟਾ ਪਰਿਵਾਰ ਸੁਖੀ ਪਰਿਵਾਰ, ਪਰ ਉਸ ਵੇਲੇ ਵੱਡਾ ਪਰਿਵਾਰ ਸੁਖੀ ਪਰਿਵਾਰ ਸੀ । ਤਨ ਦਾ ਕ੍ਰਿਸ਼ਮਾ ਸੀ, ਬਾਹੂਬਲ ਦੀਆਂ ਲੜਾਈਆਂ ਸਨ ਪਰ ਵੱਡਾ ਪਰਿਵਾਰ ਹੁੰਦਿਆਂ ਵੀ ਰਾਵਣ ਦਾ ਪਰਿਵਾਰ ਨਾ ਬਚ ਸਕਿਆ। ਦੂਸਰੇ ਪਾਸੇ ਰਾਮ ਲਛਮਣ ਤਾਂ ਦੋ ਭਰਾ ਹੀ ਜੰਗ ਵਿਚ ਸਨ ਪਰ ਬੜੀ ਸੈਨਾ ਇਕੱਠੀ ਹੋ ਗਈ, ਮਹਾਨ ਜਿੱਤ ਤੋਂ ਬਾਅਦ, ਉਹ ਵੀ ਜਦੋਂ ਪਰਿਵਾਰ ਵਿਚ ਆਏ, ਪਰਿਵਾਰ ਉਨ੍ਹਾਂ ਨੂੰ ਵੀ ਨਾ ਬਚਾਅ ਸਕਿਆ । ਹੇ ਬੰਦੇ ! ਤੂੰ ਕਰਤਾਰ ਨੂੰ ਯਾਦ ਕਰ, ਪਰਿਵਾਰ ਦੀ ਟੇਕ ਨਾ ਰੱਖ। ਅੰਤ ਕਰਤਾਰ ਹੀ ਤੇਰੀ ਸਹਾਇਤਾ ਕਰੇਗਾ ।

(ਇਸ ਸਲੋਕ ਦੀ ਕਥਾ ਕਰਨ ਲੱਗਿਆਂ ਕੁਝ ਕਥਾ ਵਾਚਕ ਬੜੀ ਲੰਮੀ-ਚੌੜੀ ਵਿਆਖਿਆ ਕਰਦੇ ਸਨ ਕਿ ਰਾਵਣ ਦੇ ਹਿਰਦੇ ਵਿਚੋਂ ਰਾਮ ਨਿਕਲ ਗਿਆ ਤਾਂ ਉਹ ਮਰਿਆ । ਸੀਤਾ ਦੇ ਹਿਰਦੇ ਵਿਚ ਰਾਮ ਸੀ, ਰਾਵਣ ਦੇ ਹਿਰਦੇ ਵਿਚ ਸੀਤਾ ਵਸਦੀ ਸੀ, ਉਸਨੂੰ ਐਸੇ ਢੰਗ ਨਾਲ ਨਾਭੀ ਵਿਚ ਤੀਰ ਮਾਰਿਆ ਸੀ ਕਿ ਉਹ ਬੇਹੋਸ਼ ਹੋ ਗਿਆ ਉਸ ਦੇ ਹਿਰਦੇ ਵਿਚੋਂ ਸੀਤਾ ਨਿਕਲ ਗਈ । ਸੀਤਾ ਨਿਕਲਣ ਨਾਲ ਰਾਮ ਵੀ ਨਿਕਲ ਗਿਆ ਭਾਵ ਸੀਤਾ ਤੇ ਰਾਮ ਭੁੱਲ ਗਏ, ਰਾਵਣ ਸਿੱਧਾ ਰਾਮ ਨੂੰ ਯਾਦ ਨਹੀਂ ਸੀ ਕਰਦਾ ਸੀਤਾ ਦੇ ਰਾਹੀਂ ਉਸਦੇ ਹਿਰਦੇ ਵਿਚ ਰਾਮ ਵਸਦਾ ਸੀ । ਇਸ ਸਲੋਕ ਵਿਚ ਇਹ ਭਾਵ ਨਹੀਂ । ਭਾਵ ਹੈ ਕਿ ਵੱਡੇ ਪਰਿਵਾਰ ਵਾਲੇ ਨਾ ਰਹੇ, ਸੰਸਾਰ ਸੁਪਨਾ ਹੈ ।)

੫੧

**ਚਿੰਤਾ ਤਾਕੀ ਕੀਜੀਐ ਜੋ ਅਨਹੋਨੀ ਹੋਇ ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥੫੧॥**

***ਪਦ ਅਰਥ :*** **ਅਨਹੋਨੀ** = ਨਾ ਹੋਣ ਯੋਗ। **ਮਾਰਗੁ** = ਰਸਤਾ।

***ਅਰਥ :*** ਜੋ ਨਾ ਹੋ ਸਕੇ, ਉਹ ਹੋ ਜਾਏ, ਅਣਹੋਣੀ ਦੀ ਚਿੰਤਾ ਕਰਨੀ ਚਾਹੀਦੀ ਹੈ। ਹੇ ਨਾਨਕ ! ਸੰਸਾਰ ਦਾ ਤਾਂ ਰਸਤਾ ਹੀ ਐਸਾ ਹੈ ਕਿ ਇਥੇ ਕੋਈ ਜੀਵ ਸਦਾ ਥਿਰ ਨਹੀਂ।

***ਭਾਵ ਅਰਥ :*** ਪਿਛਲੇ ਸਲੋਕ ਵਿਚ ਸਾਹਿਬਾਂ ਨੇ ਕਹਿ ਦਿੱਤਾ ਹੈ ਕਿ ਸੰਸਾਰ ਸੁਪਨੇ ਵਾਂਗੂੰ ਹੈ, ਇਥੇ ਵੱਡੇ-ਵੱਡੇ ਪਰਿਵਾਰਾਂ ਵਾਲੇ ਵੀ ਥਿਰ ਨਹੀਂ ਰਹੇ। ਸੁਭਾਵਕ ਹੀ ਹੈ ਕਿ ਸੁਣ ਕੇ ਮਨੁੱਖ ਚਿੰਤਾਤੁਰ ਹੋ ਜਾਏ ਕਿ ਮੇਰਾ ਕੀ ਬਣੇਗਾ। ਸਿਆਣਿਆਂ ਦਾ ਕਥਨ ਹੈ ਕਿ ਅਗਰ ਮਨੁੱਖ ਨੂੰ ਇਹ ਵਿਸ਼ਵਾਸ ਹੋ ਜਾਵੇ ਕਿ ਮੈਂ ਬਚਿਆ ਨਹੀਂ ਰਹਾਂਗਾ ਤਾਂ ਇਹ ਮੁਰਦਿਆਂ ਨੂੰ ਵੇਖ ਕੇ ਹੀ ਮਰ ਜਾਏ। ਇਸ ਨੂੰ ਇਹ ਤਾਂ ਪਤਾ ਹੈ ਕਿ ਮਰਨਾ ਜ਼ਰੂਰ ਹੈ ਪਰ ਨਾਲ ਇਹ ਦਿਲਾਸਾ ਹੈ ਕਿ ਪਤਾ ਨਹੀਂ ਕਦੋਂ ਮਰਨਾ ਹੈ।

ਮੂਲੇ ਕਰਾੜ ਨੂੰ ਹੀ ਨਹੀਂ ਇਹ ਗੱਲ ਤਾਂ ਸਾਰੀ ਦੁਨੀਆਂ ਨੂੰ ਯਾਦ ਹੈ ਕਿ ਮਰਨਾ ਸੱਚ ਤੇ ਜਿਉਣਾ ਝੂਠ ਹੈ। ਲੇਕਿਨ ਇਤਿਹਾਸ ਦੱਸਦਾ ਹੈ ਕਿ ਉਸ ਦਾ ਵੀ ਅਨੁਭਵ ਨਹੀਂ ਸੀ, ਸਾਡਾ ਵੀ ਨਹੀਂ। ਉਸ ਨੇ ਵੀ, ਬਾਬਾ ਨਾਨਕ ਘਰ ਆਏ ਸਨ ਤੇ ਦਰਵਾਜ਼ੇ ਬੰਦ ਕਰ ਦਿੱਤੇ ਸਨ। ਸੱਪ ਵੱਲ ਚਲਾ ਗਿਆ ਸੀ, ਬਾਬੇ ਵੱਲ ਨਹੀਂ ਸੀ ਆਇਆ। ਐਸਾ ਹੀ ਅਸੀਂ ਵੀ ਕਰਦੇ ਹਾਂ, ਮੌਤ ਵੱਲ ਚਲੇ ਜਾਂਦੇ ਹਾਂ ਅੰਮ੍ਰਿਤ ਵੱਲ ਨਹੀਂ ਆਉਂਦੇ।

ਪਤਾ ਹੈ ਕਿ ਮਰਨਾ ਹੈ ਪਰ ਫਿਰ ਵੀ ਲੰਮੀਆਂ ਆਸਾਂ ਬਣਾ ਕੇ ਮਨੁੱਖ ਜਿਉਂਦਾ ਹੈ। ਰੱਬ ਨੇ ਵੀ ਚੰਗਾ ਹੀ ਕੀਤਾ ਹੈ ਕਿਤੇ ਇਸ ਨੂੰ ਤਰੀਕ ਦੱਸ ਦਿੰਦਾ ਤਾਂ ਇਹ ਜਿਹੜੇ ਦਿਨ ਜੀਅ ਰਿਹਾ ਹੈ ਇਹ ਵੀ ਨਾ ਜੀਉਂਦਾ।

ਮੌਤ ਦਾ ਨਾਂ ਤਾਂ ਮਨੁੱਖ ਨੂੰ ਉਪਰਾਮ ਤੇ ਉਦਾਸ ਕਰ ਛੱਡਦਾ ਹੈ ।
ਭੈ ਮਰਬੇ ਕੋ ਬਿਸਰਤ ਨਾਹਨਿ ਤਿਹ ਚਿੰਤਾ ਤਨੁ ਜਾਰਾ ॥

(ਜੈਤਸਰੀ ਮਹਲਾ ੯, ਪੰਨਾ ੭੦੩)

ਗੁਰੂ ਤੇਗ਼ ਬਹਾਦਰ ਜੀ ਨੇ ਵੈਰਾਗਮਈ ਉਪਦੇਸ਼ ਦੇ ਕੇ ਮੌਤ ਤਾਂ ਯਾਦ ਕਰਾਈ ਹੈ, ਨਾਲ ਚਿੰਤਾ ਤੋਂ ਬਚਾਉਣ ਲਈ ਦਿਲਾਸਾ ਵੀ ਦਿੱਤਾ ਹੈ । ਚਿੰਤਾਤੁਰ ਨਾ ਹੋ, ਇਹ ਕੋਈ ਅਣਹੋਣੀ ਨਹੀਂ । ਪਹਿਲੇ ਵੀ ਨਹੀਂ ਰਹੇ, ਤੂੰ ਵੀ ਨਹੀਂ ਰਹਿਣਾ ।

ਇਕ ਅਦੀਬ ਦਾ ਕਥਨ ਹੈ :

ਹੈ ਤੇਰੇ ਆਗ਼ਾਜ਼ ਸੇ ਸਾਬਤ ਤੇਰਾ ਅੰਜ਼ਾਮ ਭੀ ॥
ਸੁਬਹੋ ਕਾ ਹੋਨਾ ਬਤਾਤਾ ਹੈ ਕਿ ਹੋਗੀ ਸ਼ਾਮ ਭੀ ॥

ਲਿਖੇ ਜੰਤ੍ਰ ਕੇਤੇ ਪੜ੍ਹੇ ਮੰਤ੍ਰ ਕੋਟੰ ॥
ਬਚੇਗਾ ਨਾ ਕੋਈ ਕਰੇ ਕਾਲ ਚੋਟੰ ॥

(ਦਸਮ ਗ੍ਰੰਥ)

ਜੋ ਸਭ ਨਾਲ ਹੋਇਆ ਹੈ, ਉਹੀ ਤੇਰੇ ਨਾਲ ਹੋਵੇਗਾ । ਅਗਰ ਤੇਰੇ ਨਾਲ ਕੋਈ ਅਣਹੋਣੀ ਹੋਈ ਹੈ, ਤੂੰ ਇਕੱਲਾ ਮਰ ਰਿਹਾ ਹੈਂ, ਬਾਕੀ ਸਭ ਬਚੇ ਹਨ, ਫਿਰ ਤੂੰ ਮੌਤ ਦੀ ਚਿੰਤਾ ਕਰ । ਮਰਨਾ ਅਣਹੋਣੀ ਨਹੀਂ, ਅਣਹੋਣੀ ਤਾਂ ਇਕ ਗੱਲ ਹੈ, ਤੂੰ ਉਸਦੀ ਚਿੰਤਾ ਜ਼ਰੂਰ ਕਰ ! ਮੌਤ ਤਾਂ ਇਕ ਐਸਾ ਸਾਂਝਾ ਪ੍ਰਸ਼ਾਦ ਹੈ, ਜਿਹੜਾ ਹਰ ਅਮੀਰ-ਗ਼ਰੀਬ, ਊਚ-ਨੀਚ, ਵੱਡੇ-ਛੋਟੇ ਸਭ ਨੂੰ ਬਰਾਬਰ ਮਿਲਦਾ ਹੈ । ਦਾਅਵੇ ਨਾਲ ਸਿਰਫ਼ ਇਕ ਗੱਲ ਹੀ ਕਹਿ ਸਕਦਾ ਹੈ, ਬਾਕੀ ਹੋ ਸਕਦਾ ਹੈ ਸਭ ਦਾਅਵੇ ਝੂਠੇ ਹੋ ਜਾਣ ਪਰ ਇਕ ਦਾਅਵਾ ਜ਼ਰੂਰ ਸੱਚਾ ਹੋਵੇਗਾ, ਉਹ ਇਹ ਹੈ ਕਿ ਮੈਂ ਮਰਾਂਗਾ ਜ਼ਰੂਰ, ਮੌਤ ਅਟੱਲ ਹੈ ।

ਅਣਹੋਣੀ ਇਕ ਗੱਲ ਹੈ । ਉਹ ਹਰ ਇਕ ਨਾਲ ਨਹੀਂ ਹੁੰਦੀ । ਉਹ ਕੀ ਹੈ ? ਬਾਕੀ ਜੁਲਾਹੇ ਵਾਂਝੇ ਰਹਿ ਗਏ ਪਰ ਇਕ ਕਬੀਰ ਜੀ ਨੂੰ ਨਾਮ ਮਿਲ ਗਿਆ । ਬਾਕੀ ਛੀਂਬੇ ਸੱਖਣੇ ਰਹਿ ਗਏ ਇਕ ਨਾਮਦੇਵ ਪਾ ਗਿਆ, ਬਾਕੀ ਚਮਾਰ ਖਾਲੀ ਰਹਿ ਗਏ, ਇਕ ਰਵਿਦਾਸ ਪਾ ਗਿਆ, ਇਹ ਸਾਰਿਆਂ ਨੂੰ ਨਹੀਂ ਮਿਲਦਾ, ਇਹ ਅਣਹੋਣੀ ਹੈ । ਇਸ ਦੀ ਚਿੰਤਾ ਕਰ ਕਿ ਹਰ ਇਕ ਤੇ ਇਹ ਘਟਨਾ ਨਹੀਂ ਘਟਦੀ ।

ਬੁੱਧ ਨੇ ਇਕ ਮਾਈ ਨੂੰ ਕਿਹਾ ਸੀ ਕਿ ਮਾਈ ਉਹ ਘਰ ਲੱਭ ਜਿੱਥੇ ਮੌਤ ਨਾ ਆਈ ਹੋਵੇ, ਮੈਂ ਤੇਰਾ ਪੁੱਤਰ ਜ਼ਿੰਦਾ ਕਰ ਦਿਆਂਗਾ, ਮਾਈ ਨੂੰ ਨਹੀਂ ਸੀ ਲੱਭਾ ।

ਪਰ ਮੇਰੇ ਸਤਿਗੁਰੂ ਨੇ ਐਸਾ ਇਕ ਘਰ ਲੱਭ ਲਿਆ ਹੈ, ਇਹ ਅਣਹੋਣੀ ਹੈ—

ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ ॥

(ਸਿਰੀ ਰਾਗ ਮਹਲਾ ੫, ਪੰਨਾ ੪੪)

ਮੌਤ ਦੀ ਚਿੰਤਾ ਨਾ ਕਰ ! ਉਹ ਸਭ ਨੂੰ ਮਿਲੀ ਹੈ, ਤੈਨੂੰ ਵੀ ਅਵਸ਼ ਮਿਲੇਗੀ। ਨਾਮ ਦੀ ਚਿੰਤਾ ਕਰ ! ਸਭ ਨੂੰ ਨਹੀਂ ਮਿਲਿਆ, ਸ਼ਾਇਦ ਤੈਨੂੰ ਵੀ ਮਿਲੇ ਕਿ ਨਾ, ਇਹ ਗੱਲ ਜ਼ਰੂਰ ਚਿੰਤਾ ਵਾਲੀ ਹੈ ।

ਪ੨

**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥**
**ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥**

**ਪਦ ਅਰਥ :** **ਉਪਜਿਓ** = ਜੰਮਿਆ ਹੈ । **ਬਿਨਸਿ ਹੈ** = ਮਰ ਜਾਏਗਾ । **ਪਰੋ ਆਜ ਕੈ ਕਾਲਿ** = ਪਰਸੋਂ, ਅੱਜ ਜਾਂ ਕਲ੍ਹ । **ਜੰਜਾਲ** = ਝੰਜਟ ।

**ਅਰਥ :** ਜੋ ਵੀ ਜੰਮਿਆ ਹੈ, ਉਹ ਅੱਜ, ਕਲ੍ਹ ਜਾਂ ਪਰਸੋਂ ਮਰ ਜਾਏਗਾ। ਹੇ ਨਾਨਕ ! ਸੰਸਾਰ ਦੇ ਸਾਰੇ ਝੰਜਟ ਛੱਡ ਕੇ, ਪ੍ਰਮਾਤਮਾ ਦੇ ਗੁਣ ਗਾ !

**ਭਾਵ ਅਰਥ :** ਜੰਜਾਲ ਸ਼ਬਦ ਧਾਰਮਿਕ ਗ੍ਰੰਥਾਂ ਵਿਚ ਬਹੁਤ ਵਾਰ ਆਇਆ ਹੈ, ਇਸ ਦੀ ਵਿਆਖਿਆ ਵੀ ਬਹੁਤ ਹੋਈ ਹੈ ਕਿ ਸੰਸਾਰ ਜੰਜਾਲ ਹੈ, ਸੰਸਾਰ ਵਿਚ ਜੋ ਕੁਝ ਹੈ, ਜੰਜਾਲ ਹੈ । ਜੰਜਾਲ ਦੀ ਵਿਆਖਿਆ ਗੁਰਮਤਿ ਵਿਚ ਇਹ ਹੈ ਕਿ ਜਿਹੜਾ ਕੰਮ ਪ੍ਰਮਾਤਮਾ ਦੇ ਗੁਣ ਗਾਉਣ ਵਿਚ ਰੋਕ ਬਣੇ, ਉਹ ਜੰਜਾਲ ਹੈ ।

ਕਈ ਮਨੁੱਖ ਐਸੇ ਹਨ, ਧਨ ਦੀ ਗਿਣਤੀ ਵਧਾਉਣ ਵਿਚ ਹੀ ਲੱਗੇ ਰਹਿੰਦੇ ਹਨ ਪਰ ਇਸ ਦਾ ਮੰਤਵ ਕੀ ਹੈ ? ਇਹ ਕਦੀ ਸੋਚਿਆ ਹੀ ਨਹੀਂ । ਦੌੜ-ਭੱਜ ਇੰਨੀ ਹੈ, ਨਾ ਪਰਿਵਾਰ ਕੋਲ ਬੈਠਣ ਦਾ ਸਮਾਂ ਹੈ, ਨਾ ਹੀ ਪ੍ਰਸ਼ਾਦਾ ਸਮੇਂ ਸਿਰ ਛਕ ਸਕਦੇ ਹਨ । ਬਾਕੀ ਸਭ ਕੁਝ ਹੈ, ਸੌ ਸਾਲ ਜੀਉਂਦੇ ਰਹੇ ਪਰ ਦਿਨ ਰਾਤ ਇਕ ਗੱਲ ਜ਼ਬਾਨ ਤੇ ਰਹੀ ਕਿ ਸਮਾਂ ਨਹੀਂ । ਐਸੇ ਜੀਵਨ ਵਿਚ ਟਿਕਾਅ ਨਹੀਂ, ਸਿਰਫ਼ ਭਟਕਣਾ ਹੀ ਹੁੰਦੀ ਹੈ । ਐਸੇ ਬੰਦੇ ਜੋ ਵੀ ਕਰਨਗੇ ਉਹ ਜੰਜਾਲ ਹੀ ਹੈ । ਉਨ੍ਹਾਂ ਨੂੰ ਪਤਾ ਲੱਗ ਜਾਏ ਕਿ ਜਿਹੜਾ ਕੰਮ ਰਿਸ਼ਵਤ ਦਿੱਤਿਆਂ ਨਹੀਂ ਹੋਇਆ, ਲੱਖ ਰੁਪਏ ਦਾ ਫ਼ਾਇਦਾ ਹੋ ਸਕਦਾ ਸੀ ਪਰ ਦਸ ਹਜ਼ਾਰ ਰਿਸ਼ਵਤ ਨਾਲ ਗੱਲ ਨਹੀਂ ਬਣੀ, ਪਾਠ ਕਰਾਇਆਂ ਬਣ ਸਕਦੀ ਹੈ, ਪਾਠ ਕਰਾ ਲੈਣਗੇ। ਪਰ ਮਕਸਦ ਕੀ ਹੈ ? ਧਨ ਵਧ ਜਾਏ ।

ਐਸੇ ਬੰਦਿਆਂ ਨੇ ਤਾਂ ਪੁਜਾਰੀਆਂ ਦੀ ਵੀ ਮੱਤ ਮਾਰ ਦਿੱਤੀ ਹੈ, ਉਹ ਉਨ੍ਹਾਂ ਨਾਲੋਂ ਵੀ ਜ਼ਿਆਦਾ ਫਸੇ ਪਏ ਹਨ ।

*ਹਰਿ ਬਿਨੁ ਭਰਮਿ ਭੁਲਾਨੇ ਅੰਧਾ ॥*
*ਜਾ ਪਹਿ ਜਾਉ ਆਪੁ ਛੁਟਕਾਵਨਿ ਤੇ ਬਾਧੇ ਬਹੁ ਫੰਧਾ ॥*

(ਗਉੜੀ ਕਬੀਰ ਜੀ, ਪੰਨਾ ੩੩੪)

*ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇ ਅਤਿ ਪਾਪ ਲਜਾਹੀ ॥*

(ਦਸਮ ਗ੍ਰੰਥ)

ਅਗਰ ਪ੍ਰਮਾਤਮਾ ਦੀ ਯਾਦ ਬਣੀ ਰਹੇ, ਫਿਰ ਤਕੜੀ ਵੀ ਜੰਜਾਲ ਨਹੀਂ ਬਣਦੀ। ਵੱਡਾ ਜੰਜਾਲ ਮਨੁੱਖ ਲਈ ਇਹੋ ਹੈ ਕਿ ਕੁਝ ਵਧਾਣਾ, ਤੀਹ ਸਾਲ ਤੱਕ ਤਨ ਵਧਦਾ ਹੈ, ਫਿਰ ਨਹੀਂ । ਮਨੁੱਖ ਸੋਚਦਾ ਹੈ, ਪੁੱਤਰ-ਪੋਤਰੇ ਵਧਣ, ਇਹ ਵੀ ਮੇਰਾ ਹੀ ਤਨ ਹੈ । ਫਿਰ ਚਾਹੁੰਦਾ ਹੈ, ਧਨ ਵਧ ਜਾਏ, ਫਿਰ ਦੌੜ ਲੱਗ ਜਾਂਦੀ ਹੈ ।

*ਸਹਸ ਖਟੇ ਲਖ ਕਉ ਉਠਿ ਧਾਵੈ ॥*
*ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥*

(ਗਉੜੀ ਸੁਖਮਨੀ ਮਹਲਾ ੫, ਪੰਨਾ ੨੭੮)

ਇਨ੍ਹਾਂ ਜੰਜਾਲਾਂ ਵਿਚ ਮਨੁੱਖ ਕਿਉਂ ਫਸਿਆ ਹੈ ? ਇਸ ਨੂੰ ਇਕ ਭਰਮ ਹੈ, ਜਿੰਨਾ ਮੇਰੇ ਪਾਸ ਜ਼ਿਆਦਾ ਹੋਵੇਗਾ, ਉੱਨਾ ਹੀ ਮੌਤ ਨੂੰ ਰੋਕ ਪਾਈ ਜਾ ਸਕੇਗੀ, ਮੈਂ ਮਰਾਂ ਨਾ ।

ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ, ਮਰਨਾ ਤਾਂ ਜ਼ਰੂਰ ਹੈ, ਜੋ ਪੈਦਾ ਹੋਇਆ ਹੈ ਉਸ ਨੇ ਮਰਨਾ ਤਾਂ ਅਵੱਸ਼ ਹੈ । ਹਾਂ ਰੱਬੀ ਰਸ ਲੈਣ ਦਾ ਜੋ ਸਮਾਂ ਸੀ ਉਹ ਤੂੰ ਨਹੀਂ ਸਾਂਭਿਆ, ਉਹ ਤੂੰ ਪਾਗਲ ਦੌੜ ਵਿਚ ਗੁਆ ਦਿੱਤਾ ਹੈ । ਵੇਖ, ਕਈ ਵਾਰ ਪ੍ਰਿਥਵੀ ਤੇ ਬਸਤੀਆਂ ਬਣੀਆਂ, ਕਈ ਵਾਰ ਉਜੜੀਆਂ ।

*ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥*

(ਫਰੀਦ ਜੀ, ਪੰਨਾ ੪੮੮)

ਕੋਈ ਚੀਜ਼ ਐਸੀ ਹੈ, ਜਿਸ ਨੂੰ ਕਾਲ ਨੇ ਨਾ ਖਾਧਾ ਹੋਵੇ ? ਇਥੇ ਸਭ ਕੁਝ ਵਰਤਿਆ ਤੇ ਹੰਢਾਇਆ ਹੋਇਆ ਹੈ, ਕੁਝ ਵੀ ਅਣਛੋਹਿਆ ਤੇ ਨਵਾਂ ਨਹੀਂ । ਜਿਥੇ ਅਨੇਕਾਂ ਮਰ ਗਏ, ਤੇਰੇ ਬਾਪ ਦਾਦਾ ਮਰ ਗਏ, ਤੂੰ ਵੀ ਲੱਕ ਬੰਨ੍ਹ ਕੇ ਉਥੇ ਹੀ ਖੜ੍ਹਾ ਹੋਇਆ ਹੈਂ ।

ਅਗਲੇ ਮੁਏ ਸਿ ਪਾਛੈ ਪਰੇ ॥
ਜੋ ਉਬਰੇ ਸੇ ਬੰਧਿ ਲਕੁ ਖਰੇ ॥
ਜਿਹ ਧੰਧੇ ਮਹਿ ਓਇ ਲਪਟਾਏ ॥
ਉਨ ਤੇ ਦੁਗਣ ਦਿੜੀ ਉਨ ਮਾਏ ॥

(ਗਉੜੀ ਮਹਲਾ ੫, ਪੰਨਾ ੧੭੮)

ਫਿਰ ਕੀ ਜੁਗਤੀ ਹੈ ? ਕੁਝ ਲੋੜਾਂ ਵਾਸਤੇ ਤਾਂ ਕੰਮ ਕਰਨਾ ਹੀ ਪਏਗਾ। ਗੁਰਮਤਿ ਇਕ ਜੁਗਤੀ ਦੱਸਦੀ ਹੈ, ਬੜੀ ਨਿਰਾਲੀ ਜੁਗਤੀ ਹੈ ਕਿ ਤੂੰ ਪ੍ਰਭੂ ਦੇ ਗੁਣ ਗਾ । ਇਨ੍ਹਾਂ ਗੁਣਾਂ ਦੀ ਬਰਕਤ ਨਾਲ ਤੇਰਾ ਕਰਮ ਵੀ ਧਰਮ ਬਣ ਜਾਏਗਾ। ਜੀਵਨ ਵਿਚ ਜ਼ਰੂਰਤ ਰਹਿ ਜਾਏਗੀ ਤੇ ਜੰਜਾਲ ਝੜ ਜਾਣਗੇ, ਤੂੰ ਤੱਕੜੀ ਵੀ ਤੋਲੇਂਗਾ ਅਤੇ ਤੇਰਾ ਤੇਰਾ ਵੀ ਬੋਲੇਂਗਾ ।

੫੩

॥ ਦੋਹਰਾ ॥

**ਬਲੁ ਛੁਟਕਿਓ ਬੰਧਨ ਪਰੇ ਕਛੂ ਨਾ ਹੋਤ ਉਪਾਇ ॥**
**ਕਹੁ ਨਾਨਕ ਅਬ ਓਟ ਹਰਿ ਗਜਿ ਜਿਉ ਹੋਹੁ ਸਹਾਇ ॥੫੩॥**

**ਪਦ ਅਰਥ** : ਗਜ = ਹਾਥੀ ।

**ਅਰਥ** : ਜਦੋਂ 'ਆਤਮਿਕ' ਬਲ ਖਤਮ ਹੋ ਗਿਆ ਤਾਂ (ਧੰਦੇ ਜੰਜਾਲ ਬਣ ਕੇ) ਬੰਧਨ ਗਲ ਆ ਪਏ ਹਨ, ਆਪਣੇ ਯਤਨ ਨਾਲ ਹੁਣ ਕੁਝ ਨਹੀਂ ਹੋ ਸਕਦਾ। ਨਾਨਕ ਦੀ ਬੇਨਤੀ ਹੈ, ਹੇ ਪ੍ਰਮਾਤਮਾ ! ਹੁਣ ਤੇਰਾ ਹੀ ਸਹਾਰਾ ਹੈ । ਉਸ ਹਾਥੀ ਵਾਂਗੂੰ, ਮੇਰੇ ਵੀ ਸਹਾਈ ਹੋਵੋ (ਜਿਸ ਦੀ ਰਾਖੀ ਤੁਸੀਂ ਤੰਦੂਏ ਤੋਂ ਕੀਤੀ ਸੀ ।)

**ਭਾਵ ਅਰਥ** : ਹਰ ਇਕ ਜੀਵ ਦੇ ਅੰਦਰ ਪ੍ਰਮਾਤਮਾ ਨੇ ਆਤਮਿਕ ਬਲ ਰਖਿਆ ਹੈ ਪਰ ਵਿਕਾਰਾਂ ਵਿਚ ਪੈ ਕੇ ਜੀਵ ਆਤਮਿਕ ਬਲ ਗੁਆ ਬੈਠਦਾ ਹੈ, ਜਿਵੇਂ ਕਿ ਨਸ਼ਿਆਂ ਨੂੰ ਖ਼ੁਰਾਕ ਬਣਾਉਣ ਵਾਲਾ ਮਨੁੱਖ, ਸਰੀਰਕ ਬਲ ਗੁਆ ਬੈਠਦਾ ਹੈ । ਗ਼ਲਤ ਵਿਚਾਰਾਂ ਨੂੰ ਖ਼ੁਰਾਕ ਬਣਾਉਣ ਵਾਲਾ ਮਨੁੱਖ, ਮਾਨਸਿਕ ਬਲ ਗੁਆ ਬੈਠਦਾ ਹੈ । ਏਸੇ ਤਰ੍ਹਾਂ ਹੀ ਹਉਮੈ ਨੂੰ ਖ਼ੁਰਾਕ ਬਣਾਉਣ ਵਾਲਾ ਮਨੁੱਖ, ਆਤਮਿਕ ਬਲ ਗੁਆ ਬੈਠਦਾ ਹੈ । ਉਹ ਆਤਮਿਕ ਬਲ ਹੀ ਤਾਂ ਅੰਮ੍ਰਿਤ ਹੈ ਜਿਸ ਨੂੰ ਵਿਕਾਰ ਲੁੱਟ ਲੈਂਦੇ ਹਨ ।

*ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥*
*ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨਾ ਸੁਣੈ ਪੂਕਾਰਾ ॥*

(ਸੋਰਠਿ ਮਹਲਾ ੩, ਪੰਨਾ ੬੦੦)

ਪੌਰਾਣਿਕ ਕਥਾ ਅਨੁਸਾਰ, ਰਾਵਣ ਦੇ ਅੰਦਰ ਵੀ ਜੇਕਰ ਅੰਮ੍ਰਿਤ ਦਾ ਕੁੰਡ ਹੈ ਤਾਂ ਫਿਰ ਕੌਣ ਹੋਵੇਗਾ ਕਿ ਜਿਹੜਾ ਖਾਲੀ ਹੋਵੇ । ਇਹ ਰੱਬੀ ਜੋਤ ਆਤਮਿਕ ਬਲ ਪ੍ਰਮਾਤਮਾ ਨੇ ਸਾਡੇ ਵਿਚ ਰੱਖਿਆ ਹੈ, ਤਾਂ ਹੀ ਅਸੀਂ ਸੰਸਾਰ ਵਿਚ ਆਏ ਹਾਂ । ਜਿਵੇਂ-ਜਿਵੇਂ ਵਿਕਾਰਾਂ ਦੀ ਕਾਲਖ ਲੱਗੀ, ਪ੍ਰਮਜੋਤ ਦੇ ਪ੍ਰਕਾਸ਼ ਤੋਂ ਮਨੁੱਖ ਵਿਹੂਣਾ ਹੋ ਗਿਆ । ਆਤਮਿਕ ਬਲ ਗਿਆ, ਕਮਜ਼ੋਰੀ ਆ ਗਈ । ਕਮਜ਼ੋਰੀ

ਹੀ ਤਾਂ ਸਭ ਤੋਂ ਵੱਡਾ ਬੰਧਨ ਹੈ । ਇਕ ਮਨੁੱਖ ਨੂੰ ਦਸ ਦਿਨ ਲਗਾਤਾਰ ਬੁਖ਼ਾਰ ਹੋ ਜਾਏ ਤਾਂ ਉਹ ਇੰਝ ਤੁਰਦਾ ਹੈ, ਜਿਵੇਂ ਕੋਈ ਪੈਰਾਂ ਵਿਚ ਬੇੜੀਆਂ ਲੈ ਕੇ ਦੋਸ਼ੀ ਚੱਲ ਰਿਹਾ ਹੁੰਦਾ ਹੈ। ਇਕ ਮਨੁੱਖ ਅੰਦਰੋਂ ਖ਼ਾਲੀ ਹੈ, ਉਸ ਨੂੰ ਬਾਹਰੋਂ ਅਨੇਕਾਂ ਬੰਧਨ ਪੈ ਜਾਂਦੇ ਹਨ । ਜਿਹੜੀਆਂ ਕੌਮਾਂ ਕਮਜ਼ੋਰ ਹੋ ਜਾਂਦੀਆਂ ਹਨ, ਉਹ ਜਰਵਾਣਿਆਂ ਨੂੰ ਆਪ ਸੱਦਾ ਦੇ ਕੇ ਬੁਲਾ ਲੈਂਦੀਆਂ ਹਨ ।

ਪ੍ਰਿਥਵੀ ਰਾਜ ਚੌਹਾਨ ਦੀ ਇਕ ਕਮਜ਼ੋਰੀ ਨੇ ਜੈ ਚੰਦ ਕਨੌਜੀਏ ਨੂੰ ਦੁਖੀ ਕੀਤਾ। ਐਡੇ ਵੱਡੇ ਜ਼ੁੰਮੇਵਾਰ ਬੰਦੇ ਨੂੰ, ਸੰਜੋਗਤਾ ਨੂੰ ਇਸ ਤਰ੍ਹਾਂ ਨਹੀਂ ਸੀ ਲਿਆਉਣਾ ਚਾਹੀਦਾ। ਇਹ ਠੀਕ ਹੈ ਕਿ ਇਕ ਪਾਸੇ ਸੰਜੋਗਤਾ ਦੇ ਜਜ਼ਬਾਤ ਸਨ ਪਰ ਇਕ ਪਾਸੇ ਦੇਸ਼ ਦੀ ਕਿਸਮਤ ਦਾ ਸਵਾਲ ਸੀ । ਹੁਣ ਸਿਆਣੇ ਬੰਦੇ ਆਪ ਹੀ ਫ਼ੈਸਲਾ ਕਰਨ ਕਿ ਉਸ ਵੇਲੇ ਕੀ ਕਰਨਾ ਚਾਹੀਦਾ ਸੀ । ਬਦਲੇ ਦੀ ਭਾਵਨਾ ਨਾਲ ਜੈ ਚੰਦ ਨੇ ਗੌਰੀ ਨੂੰ ਬੁਲਾਇਆ । ਇਹ ਬਿਲਕੁਲ ਸੱਚ ਹੈ ਕਿ ਗੌਰੀ ਅਤੇ ਗੋਰੀ ਦੋਵਾਂ ਨੇ ਰਲ ਕੇ ਪ੍ਰਿਥਵੀ ਰਾਜ ਚੌਹਾਨ ਨੂੰ ਹੀ ਨਾ ਬਰਬਾਦ ਕੀਤਾ, ਬਲਕਿ ਹਿੰਦੁਸਤਾਨ ਦੀ ਤਕਦੀਰ ਨੂੰ ਹੀ ਬਰਬਾਦ ਕਰਕੇ ਰੱਖ ਦਿੱਤਾ।

*ਕੋਈ ਨਹੀਂ ਕਿਸੀ ਕੋ ਦੇਤਾ ਸਜ਼ਾਏਂ।*
*ਸਜ਼ਾ ਬਣ ਜਾਤੀ ਹੈਂ ਅਪਨੀ ਹੀ ਖਤਾਏਂ।*

ਵੱਡੇ-ਵੱਡੇ ਪਾਪੀਆਂ ਨੂੰ ਵੇਖ ਕੇ ਮਹਾਂਪੁਰਖਾਂ ਦਾ ਦਿਲ ਭਰ ਆਇਆ । ਉਨ੍ਹਾਂ ਇਹ ਨਹੀਂ ਕਿਹਾ, ਇਹ ਬੁਰੇ ਹਨ, ਉਨ੍ਹਾਂ ਨੇ ਕਿਹਾ ਕਿ ਇਹ ਬੀਮਾਰ ਹਨ । ਇਹ ਇੰਨੇ ਕਮਜ਼ੋਰ ਹੋ ਗਏ ਹਨ ਕਿ ਵੈਦ ਪਾਸ ਵੀ ਨਹੀਂ ਜਾ ਸਕਦੇ, ਵੈਦ ਦਾ ਫ਼ਰਜ਼ ਹੈ ਇਨ੍ਹਾਂ ਪਾਸ ਆਪ ਹੀ ਆਵੇ । ਹੁਣ ਤਾਂ ਰੱਬ ਹੀ ਆਪ ਆਏ । ਇਨ੍ਹਾਂ ਬੀਮਾਰਾਂ ਦੇ ਉਪਾਅ ਕੀਤਿਆਂ ਤਾਂ ਗੱਲ ਨਹੀਂ ਬਣ ਸਕਦੀ, ਇਹ ਤਾਂ ਬੰਧਨ ਵਿਚ ਹਨ ।

ਪੌਰਾਣਿਕ ਕਥਾ ਹੈ ਕਿ ਇਕ ਗੰਧਰਵ ਦੇਵਲ ਰਿਸ਼ੀ ਦੇ ਸਰਾਪ ਨਾਲ ਹਾਥੀ ਬਣਿਆ ਸੀ, ਵਰਨ ਤੇ ਤਲਾਬ ਵਿਚ ਤੰਦੂਏ ਤੋਂ ਭਗਵਾਨ ਨੇ ਛੁਡਵਾਇਆ ਸੀ।

ਇਕ ਅਦੀਬ ਨੇ ਹਾਥੀ ਬਾਰੇ ਇਉਂ ਲਿਖਿਆ ਹੈ—

*ਹਾਥੀ ਕੋ ਚ ੀਟੀ ਕਹਾ ਛੋਟੋਂ ਕਾ ਕੁਛ ਖਿਆਲ ਕਰ।*
*ਗਜ ਕਹਾ ਸਭ ਹਮ ਸੇ ਛੋਟੇ ਮੈਂ ਬੜਾ ਹੂੰ ਮੈਂ ਬੜਾ।*
*ਯੇ ਬੁਰਾਈ ਹੈ ਬਸ਼ਰ ਮੇ ਮੈਂ ਬੜਾ ਹੂੰ ਮੈਂ ਬੜਾ।*
*ਗਜ ਕੋ ਗ੍ਰਾਹ ਨੇ ਜਲ ਮੇਂ ਪਕੜਾ ਲੇ ਗਯਾ ਪਾਤਾਲ ਮੇ,*
*ਪੂਛਾ ਘੁਟਨੋ ਮੇਂ ਲਿਟਾ ਕਰ ਤੂੰ ਬੜਾ ਕਿ ਮੈਂ ਬੜਾ।*

ਇਕ ਹੋਰ ਸ਼ਾਇਰ ਕਹਿੰਦੇ ਹਨ—

*ਗਰੀਬ ਕੋ ਮਤ ਸਤਾ ਵੋਹ ਦਿਲ ਸੇ ਰੋ ਦੇਗਾ।*
*ਉਸ ਕੇ ਮਾਲਕ ਕੋ ਖ਼ਬਰ ਹੂਈ ਤੋ ਵੋਹ ਜੜ ਸੇ ਖੋ ਦੇਗਾ।*

ਉਹ ਗ਼ਰੀਬ ਨਿਵਾਜ਼ ਹੈ ਪਹਿਲੋਂ ਗ਼ਰੀਬਾਂ ਦੀ, ਨਿਮਾਣਿਆਂ ਦੀ, ਨਿਤਾਣਿਆਂ ਦੀ ਅਰਦਾਸ ਸੁਣਦਾ ਹੈ। ਉਹ ਹਾਥੀ ਨਾਲੋਂ ਕੀੜੀ ਦੀ ਪੁਕਾਰ ਪਹਿਲਾਂ ਸੁਣਦਾ ਹੈ।

ਸੁਣਦਾ ਹਾਥੀਆਂ ਦੀ ਵੀ ਹੈ ਪਰ ਉਸ ਵੇਲੇ ਜਦੋਂ ਕਿ ਉਹ ਵੀ ਕੀੜੀ ਵਾਂਗੂੰ ਨਿਮਾਣੇ-ਨਿਤਾਣੇ ਹੋ ਕੇ ਅਰਦਾਸ ਕਰਦੇ ਹਨ ਜਿਵੇਂ ਕਿ ਭਾਈ ਗੁਰਦਾਸ ਜੀ ਲਿਖਦੇ ਹਨ

*ਦੂਖਤ ਗਜਿੰਦ ਅਰਬਿੰਦ ਗਹਿ ਪਾਸ ਰਾਖੇ,*
*ਤਾਕੈ ਕਾਜੈ ਚਕ੍ਰਪਾਣ ਆਣ ਗ੍ਰਸੇ ਗ੍ਰਾਹ ਜੀ।*

ਉਹ ਛੋਟੇ ਤੇ ਮਜ਼ਲੂਮਾਂ ਦੀ ਰੱਖਿਆ ਕਰਦਾ ਹੈ ਅਤੇ ਵੱਡੇ ਜ਼ਾਲਮਾਂ ਨੂੰ ਸਜ਼ਾ ਦਿੰਦਾ ਹੈ ਪਰ ਵੱਡੇ ਤੋਂ ਵੱਡੇ ਹੰਕਾਰੀ ਵੀ ਦੁਖੀ ਹੋ ਕੇ ਜਦੋਂ ਸ਼ਰਣ ਵਿਚ ਆਉਂਦੇ ਹਨ ਤਾਂ ਫਿਰ ਉਨ੍ਹਾਂ ਨੂੰ ਵੀ ਬਖਸ਼ ਦਿੰਦਾ ਹੈ।

*ਹਾਥੀ ਕੀ ਪੁਕਾਰ ਪੱਲ ਪਾਛੇ ਪਹੁੰਚਤ ਤਾਹਿ,*
*ਚੀਂਟੀ ਕੀ ਚਿੰਗਾਰ ਪਹਿਲੇ ਹੀ ਸੁਨੀਅਤ ਹੈ।*

(ਅਕਾਲ ਉਸਤਤਿ)

ਪਰ ਹੰਕਾਰੀਆਂ ਨੂੰ ਵੀ ਜਦੋਂ ਨਿਢਾਲ ਵੇਖਦਾ ਹੈ, ਬੇਨਤੀ ਸੁਣਦਾ ਤੇ ਬਚਾਉਂਦਾ ਹੈ।

ਗੁਰੂ ਤੇਗ਼ ਬਹਾਦਰ ਜੀ ਅਰਦਾਸ ਕਰਦੇ ਹਨ ਕਿ ਆਪਣਾ ਯਤਨ ਤਾਂ ਕੁਝ ਨਹੀਂ ਸਵਾਰ ਸਕਦਾ, ਬੇਸ਼ਕ ਹਾਥੀ ਹਾਂ, ਪਰ ਤੇਰੇ ਜਮ ਅੱਗੇ ਬੇਵਸ ਹਾਂ। ਹੁਣ ਇਸ ਜਮ ਰੂਪੀ ਤੰਦੂਏ ਤੋਂ ਆਪ ਹੀ ਬਚਾ ਲੈ।

## ੫੪

**ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤੁ ਉਪਾਇ ॥**
**ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮਹੀ ਹੋਤ ਸਹਾਇ ॥੫੪॥**

***ਅਰਥ*** : ਹੇ ਨਾਨਕ ! (ਆਖ ਹੇ ਪ੍ਰਭੂ) ਸਭ ਕੁਝ ਆਪ ਦੇ ਹੱਥ ਵਿਚ ਹੀ ਹੈ, ਤੁਸੀਂ ਹੀ ਸੇਵਕਾਂ ਦੇ ਸਹਾਈ ਹੁੰਦੇ ਹੋ । ਹੁਣ ਆਤਮਿਕ ਬਲ ਪ੍ਰਾਪਤ ਹੋ ਗਿਆ ਹੈ। ਸਿਮਰਨ ਦੀ ਬਰਕਤ ਨਾਲ ਸਾਰੇ ਬੰਧਨ ਟੁੱਟ ਗਏ ਹਨ, ਸਾਰੇ ਫੋਅ ਸਹਿਜ-ਸੁਭਾਅ ਹੀ ਢੁੱਕ ਗਏ ਹਨ, ਹੁਣ ਸਭ ਕੁਝ ਹੋ ਸਕਦਾ ਹੈ ।

***ਭਾਵ ਅਰਥ*** : ਪਿਛਲੇ ਦੋਹਰੇ ਤੇ ਇਸ ਸਲੋਕ ਬਾਰੇ ਬੜੀ ਅਜੀਬ ਹੀ ਕਹਾਣੀ ਹੈ ਕਿ ਦਿੱਲੀ ਤੋਂ ਗੁਰੂ ਤੇਗ਼ ਬਹਾਦਰ ਜੀ ਨੇ ਇਹ ਪੱਤਰ ਗੋਬਿੰਦ ਰਾਇ ਜੀ ਨੂੰ ਲਿਖਿਆ ਸੀ । ਇਹ ਦੋਹਰਾ ਪ੍ਰਸ਼ਨ ਸੀ ਤੇ ਗੁਰੂ ਗੋਬਿੰਦ ਸਿੰਘ ਨੇ ਅੱਗੋਂ ਉੱਤਰ ਦਿੱਤਾ ਸੀ । ਕਈਆਂ ਸੱਜਣਾਂ ਤਾਂ ਇਹ ਗੱਲ ਸਿੱਧ ਕਰਨ ਵਾਸਤੇ ਇਕ ਘੋਰ ਪਾਪ ਵੀ ਕੀਤਾ ਕਿ ਹੱਥ ਲਿਖਤ ਬੀੜਾਂ ਵਿਚ ਮਹਲਾ ੧੦ ਲਿਖਿਆ ਹੈ, ਹਾਲਾਂਕਿ ਦਸਵੇਂ ਪਾਤਸ਼ਾਹ ਨੇ ਪਾਤਸ਼ਾਹੀ ਸ਼ਬਦ ਵਰਤਿਆ ਹੈ, ਮਹਲਾ ਨਹੀਂ, ਪਰ ਸਿੱਖ ਪੰਥ ਨੇ ਇਸ ਗੱਲ ਨੂੰ ਪ੍ਰਵਾਨ ਨਹੀਂ ਕੀਤਾ । ਵਿਦਵਾਨਾਂ ਦੀ ਰਾਇ ਹੈ ਕਿ ਇਹ ਸਾਰੇ ਸਲੋਕ ਜਾਂ ਦੋਹਰਾ ਗੁਰੂ ਤੇਗ਼ ਬਹਾਦਰ ਜੀ ਦੇ ਹਨ, ਮਹਲਾ ਨੌਂਵੇਂ ਦੇ ਹਨ, ਇਸ ਵਿਚ, ਹੁਣ ਕੋਈ ਦੋ ਰਾਵਾਂ ਨਹੀਂ ਹਨ ।

ਗੁਰੂ ਤੇਗ਼ ਬਹਾਦਰ ਜੀ ਬੜੇ ਹੌਸਲੇ ਵਾਲੇ, ਜ਼ਬਤ ਵਾਲੇ, ਭਜਨੀਕ, ਸਿਮਰਨ ਵਾਲੇ ਅਤੇ ਮਹਾਨ ਚਿੰਤਕ ਸਨ । ਬੜੇ ਦੂਰ ਅੰਦੇਸ਼ ਸਨ, ਗਰਜ਼ਿ ਕੇ ਜਿੰਨੇ ਗੁਣ ਕਿਸੇ ਸਤਿਗੁਰ ਵਿਚ ਚਾਹੀਦੇ ਹਨ, ਉਹ ਸਾਰੇ ਸਨ । ਕਿੰਨੀ ਹਾਸੋ-ਹੀਣੀ ਗੱਲ ਹੈ ਕਿ ਉਹ ਘਬਰਾ ਗਏ ਤੇ ਧੀਰਜ ਦੇ ਰਹੇ ਹਨ 9 ਸਾਲ ਦੇ ਗੋਬਿੰਦ ਰਾਇ । ਗੁਰੂ ਕਲਗੀਧਰ ਜੀ ਦੀ ਸਿਫ਼ਤ ਕਰਨ ਲੱਗੇ ਵਿਦਵਾਨਾਂ ਗੁਰੂ ਤੇਗ ਬਹਾਦਰ ਜੀ ਦੀ ਤੌਹੀਨ ਕਰ ਦਿੱਤੀ । ਅਗਲੇ ਪ੍ਰੋਗਰਾਮ ਲਈ ਗੰਭੀਰਤਾ ਨਾਲ ਸੋਚਣਾ, ਚਿੰਤਾਤੁਰ ਹੋਣਾ ਨਹੀਂ ਹੁੰਦਾ । ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਜਾ ਕੇ ਸੀਸ ਦੇਣ ਦਾ ਪ੍ਰੋਗਰਾਮ ਬਣਾਇਆ ਸੀ । ਸਾਰੇ ਪਰਿਵਾਰ ਨੇ ਉਨ੍ਹਾਂ ਨੂੰ ਖਿੜੇ ਮਥੇ ਤੋਰਿਆ ਸੀ । ਇਹ ਸਾਰਾ ਪਰਿਵਾਰ ਨਿਰਭੈ ਸੀ, ਸ਼ਹੀਦਾਂ ਦਾ ਪਰਿਵਾਰ ਸੀ ।

ਉਨ੍ਹਾਂ ਦੀ ਸਮੁਚੀ ਰਚਨਾ ਪੜ੍ਹੋ ! ਪਿੱਛੇ ਇਕ ਸਲੋਕ ਪੜ੍ਹ ਆਏ ਹਾਂ ਕਿ—

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥*

ਉਨ੍ਹਾਂ ਦੇ ਸੇਵਕ ਖਿੜੇ ਮੱਥੇ ਸ਼ਹੀਦੀਆਂ ਪਾ ਗਏ ਅਤੇ ਉਨ੍ਹਾਂ ਤੋਂ ਪਹਿਲਾਂ, ਜੋ ਉਨ੍ਹਾਂ ਦੇ ਸਕੂਲ 'ਚ ਪੜ੍ਹੇ ਸਨ । ਸਿੱਖ ਢਹਿੰਦੀ ਕਲਾ ਦੀ ਗੱਲ ਨਹੀਂ ਕਰਦਾ, ਗੁਰੂ ਕਿਵੇਂ ਕਰੇਗਾ ? ਪਿਛਲਾ ਦੋਹਰਾ ਵੀ ਉਨ੍ਹਾਂ ਦਾ ਹੈ, ਇਹ ਵੀ । ਪਿਛਲੇ 'ਚ ਪ੍ਰਸ਼ਨ ਹੈ, ਇਸ ਵਿਚ ਉੱਤਰ ਹੈ ।

ਬਾਣੀ ਦੇ ਸੱਤਾਂ ਆਸ਼ਿਆਂ ਵਿਚੋਂ ਇਕ ਆਸ਼ਾ ਪ੍ਰਸ਼ਨੋਤਰੀ ਹੀ ਹੈ । ਉਹ ਸੱਤ ਆਸ਼ੇ ਹਨ—

ਬੇਨਤੀ, ਉਸਤਤੀ, ਉਪਦੇਸ਼, ਮੰਨਣ, ਦਸ਼ਾ ਵਰਨਣ, ਅਸ਼ੀਰਵਾਦ, ਪ੍ਰਸ਼ਨੋਤਰੀ।

ਜਿਵੇਂ ਸਿਆਣਾ ਉਸਤਾਦ ਆਪ ਹੀ ਪ੍ਰਸ਼ਨ ਬਣਾਉਂਦਾ ਹੈ, ਆਪ ਹੀ ਉੱਤਰ ਲਿਖਦਾ ਹੈ, ਇਸੇ ਤਰ੍ਹਾਂ ਹੀ ਇਥੇ ਹੈ । ਗੁਰੂ ਸਾਹਿਬ ਕਹਿੰਦੇ ਹਨ, ਜਦੋਂ ਸਿਮਰਨ ਦੀ ਬਰਕਤ ਨਾਲ ਆਤਮਿਕ ਬਲ ਆ ਜਾਂਦਾ ਹੈ ਤਾਂ ਬੰਧਨ ਟੁੱਟ ਜਾਂਦੇ ਹਨ । ਬਾਲਮੀਕ ਬੰਧਨ ਵਿਚ ਸੀ, ਬਲ ਆਇਆ, ਬੰਧਨ ਟੁੱਟ ਗਏ । ਭਾਈ ਬਿਧੀ ਚੰਦ ਪਹਿਲਾਂ ਬੰਧਨ ਵਿਚ ਸੀ, ਬਲ ਆ ਗਿਆ, ਬੰਧਨ ਟੁੱਟ ਗਏ।

ਜਿਹੜਾ ਬੀਮਾਰ ਉੱਠ ਨਹੀਂ ਸੀ ਸਕਦਾ, ਜਦੋਂ ਖ਼ੁਰਾਕ ਮਿਲਦੀ ਹੈ, ਉਹੀ ਬੰਦਾ ਦੌੜਦਾ ਫਿਰਦਾ ਹੈ । ਸਿਮਰਨ ਨਾਲ, ਗਿਆ ਆਤਮਿਕ ਬਲ ਫਿਰ ਆ ਜਾਂਦਾ ਹੈ । ਗੁਰੂ ਸਾਹਿਬ ਅਰਦਾਸ ਕਰ ਰਹੇ ਹਨ ਆਪਣੇ ਪਰਮ ਪਿਤਾ ਅੱਗੇ ਕਿ ਤੂੰ ਹੀ ਕਿਰਪਾ ਕਰੇਂ ਤਾਂ ਸਿਮਰਨ ਦੀ ਦਾਤ ਦਿੰਦਾ ਹੈਂ । ਫਿਰ ਸਾਰੇ ਹੀ ਕਾਰਜ ਰਾਸ ਹੁੰਦੇ ਹਨ, ਸਾਰੇ ਢੋ ਢੁੱਕ ਜਾਂਦੇ ਹਨ।

*ਹਿਫਾਜ਼ਤ ਜਿਸ ਸਫ਼ੀਨੇ ਕੀ ਉਸੇ ਮਨਜ਼ੂਰ ਹੋਤੀ ਹੈ ।*
*ਉਸੇ ਸਾਹਿਲ ਪੇ ਖ਼ੁਦ ਤੂਫਾਨ ਆਕਰ ਛੋੜ ਜਾਤੇ ਹੈਂ ।*

ਜਦੋਂ ਨਿਰੰਕਾਰ ਬਖਸ਼ਿਸ਼ ਕਰਦਾ ਹੈ ਤਾਂ ਐਸਾ ਬਲ ਪ੍ਰਦਾਨ ਕਰਦਾ ਹੈ ਕਿ ਸਾਰੇ ਪੁੱਠੇ ਕੰਮ ਸਿੱਧੇ ਹੋ ਜਾਂਦੇ ਹਨ ।

*ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥*
*ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥*

(ਆਸਾ ਮਹਲਾ ੫, ਪੰਨਾ ੪੦੨)

੫੫

**ਸੰਗਿ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ ॥**
**ਕਹੁ ਨਾਨਕ ਇਹ ਬਿਪਤਿ ਮਹਿ ਟੇਕ ਏਕ ਰਘੁਨਾਥ ॥੫੫॥**

**ਪਦ ਅਰਥ :** ਤਜਿ ਗਏ = ਛੱਡ ਗਏ। ਰਘੁਨਾਥ = ਪ੍ਰਮਾਤਮਾ।

**ਅਰਥ :** ਸੰਗੀ ਸਾਥੀ ਸਾਰੇ ਸਾਥ ਛੱਡ ਗਏ ਹਨ, ਕੋਈ ਵੀ ਸਾਥ ਨਹੀਂ ਨਿਭਿਆ। ਨਾਨਕ ਇਹ ਕਹਿੰਦਾ ਹੈ ਕਿ ਅਜਿਹੀ ਬਿਪਤਾ ਦੇ ਸਮੇਂ ਪ੍ਰਮਾਤਮਾ ਦੀ ਹੀ ਇਕ ਟੇਕ ਹੈ।

**ਭਾਵ ਅਰਥ :** ਇਸ ਸਲੋਕ ਬਾਰੇ ਇਕ ਗੱਲ ਸਮਝ ਲੈਣੀ ਜ਼ਰੂਰੀ ਹੋਵੇਗੀ ਕਿ ਇਸ ਵਿਚ ਜੋ ਬਿਪਤਾ ਦਾ ਜ਼ਿਕਰ ਹੈ, ਇਹ ਦਿੱਲੀ ਵਿਚ ਸ਼ਹਾਦਤ ਵਾਲੀ ਬਿਪਤਾ ਨਹੀਂ। ਸ਼ਹਾਦਤ ਤਾਂ ਸਤਿਗੁਰਾਂ ਨੇ ਆਪ ਦਿੱਤੀ, ਉਹ ਆਪ ਦਿੱਲੀ ਗਏ। ਇਸ ਕੁਰਬਾਨੀ ਨੂੰ ਬਿਪਤਾ ਨਾਲ ਜੋੜਨਾ, ਇਸ ਦੀ ਅਹਿਮੀਅਤ ਘਟਾਉਣ ਵਾਲੀ ਗੱਲ ਹੈ।

ਇਹ ਬਿਪਤਾ ਉਹੀ ਹੈ ਜਿਸ ਬਾਰੇ ਭਗਤ ਭੀਖਣ ਜੀ ਕਹਿੰਦੇ ਹਨ—

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥*

(ਸੋਰਠਿ ਭੀਖਣ ਜੀ, ਪੰਨਾ ੬੫੯)

ਇਹ ਬਿਪਤਾ ਉਹੀ ਹੈ ਜਿਸ ਬਾਰੇ ਭਗਤ ਬੇਣੀ ਜੀ ਕਹਿੰਦੇ ਹਨ—

*ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥*

(ਸਿਰੀ ਰਾਗ ਬੇਣੀ ਜੀ, ਪੰਨਾ ੯੩)

ਇਹ ਬਿਪਤਾ ਉਹੀ ਹੈ ਜਿਸ ਬਾਰੇ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ—

*ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥*

(ਸਿਰੀ ਰਾਗ ਪਹਿਰੇ, ਪੰਨਾ ੭੫)

ਇਹ ਬਿਪਤਾ ਉਹੀ ਹੈ ਜਿਸ ਬਾਰੇ ਕਬੀਰ ਜੀ ਕਹਿੰਦੇ ਹਨ—

*ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਛੁ ਨ ਬਸਾਹਿਗਾ ॥*

(ਮਾਰੂ ਕਬੀਰ ਜੀ, ਪੰਨਾ ੧੧੦੬)

ਸੰਗ-ਸਾਥ, ਭਜਨ ਦਾ ਸੰਬੰਧ ਵੀ ਦਿੱਲੀ ਵਾਲੀ ਸ਼ਹਾਦਤ ਨਾਲ ਨਹੀਂ, ਉਨ੍ਹਾਂ ਦਾ ਸੰਗ ਸਾਥ ਜੈਸਾ ਨਿਭਿਆ ਹੈ ਐਸਾ ਤਾਂ ਕਿਸੇ ਪੈਗੰਬਰ ਦਾ ਅੱਜ ਤੱਕ ਨਿਭਿਆ ਹੀ ਨਹੀਂ । 30 ਸਿਕਿਆਂ ਵਾਸਤੇ ਈਸਾ ਦੇ ਇਕ ਚੇਲੇ ਨੇ ਉਸ ਮਹਾਂਪੁਰਖ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ ਸੀ ਤੇ ਦਿਨ ਚੜ੍ਹੇ ਸਾਰਿਆਂ ਸਾਥੀਆਂ ਸਾਥੀ ਹੋਣ ਤੋਂ ਇਨਕਾਰ ਕਰ ਦਿੱਤਾ ਸੀ ਕਿ ਅਸੀਂ ਇਸ ਦੇ ਸਾਥੀ ਨਹੀਂ ਹਾਂ।

ਭਾਈ ਮਤੀਦਾਸ ਦਾ ਆਰੇ ਨਾਲ ਚੀਰਿਆ ਜਾਣਾ ਅਤੇ ਭਾਈ ਦਿਆਲੇ ਦਾ ਦੇਗ ਵਿਚ ਉਬਾਲਿਆ ਜਾਣਾ, ਇਹ ਗੁਰੂ ਦੇ ਸੰਗ ਸਾਥ ਦੇ ਪੱਕੇ ਹੋਣ ਦੀ ਇਕ ਅਦੁੱਤੀ ਮਿਸਾਲ ਹੈ । ਇਹ ਵੀ ਠੀਕ ਹੈ ਕਿ ਕਾਜ਼ੀ ਚਾਹੁੰਦਾ ਸੀ ਸਤਿਗੁਰਾਂ ਨੂੰ ਭੈ ਭੀਤ ਕਰਾਂ, ਇਸ ਲਈ ਸਿੱਖਾਂ ਦੀ ਸ਼ਹਾਦਤ ਪਹਿਲਾਂ ਹੋਈ, ਪਰ ਇਹ ਵੀ ਸੱਚ ਹੈ ਕਿ ਕਾਜ਼ੀ ਇਸ ਗੱਲ ਤੋਂ ਬੜਾ ਹੀ ਔਖਾ ਸੀ ਕਿ ਇੰਨੀ ਸ਼ਰਧਾ ਉਸ ਨੂੰ ਆਪਣੇ ਰਸੂਲ ਤੇ ਨਹੀਂ ਸੀ ਜਿੰਨੀ ਕਿ ਸਿੱਖਾਂ ਨੂੰ ਸਤਿਗੁਰੂ ਤੇ ਸੀ । ਇੰਨੇ ਅਦਬ ਤੇ ਸ਼ਰਧਾ ਨਾਲ ਉਸ ਨੇ ਰੱਬ ਨੂੰ ਸੱਜਦਾ ਨਹੀਂ ਸੀ ਕੀਤਾ ਜਿੰਨੀ ਸ਼ਰਧਾ ਨਾਲ ਸਿੱਖ ਗੁਰੂ ਨੂੰ ਮੱਥਾ ਟੇਕਦੇ ਸਨ । ਇਹ ਚੰਗਾ ਸੰਗ-ਸਾਥ ਤਾਂ ਉਸ ਨੂੰ ਰੜਕਦਾ ਸੀ । ਫਿਰ ਸੰਗਤ ਦੇ ਸਾਥ ਦੀ ਤਾਂ ਗੁਰੂ ਘਰ ਵਿਚ ਬੜੀ ਮਹਾਨਤਾ ਹੈ ।

ਭਾਈ ਗੁਰਦਾਸ ਜੀ ਲਿਖਦੇ ਹਨ, ਦਾਦਾ ਪਰਿਵਾਰ, ਨਾਨਾ ਪਰਿਵਾਰ ਤੇ ਸਹੁਰਾ ਪਰਿਵਾਰ, ਪ੍ਰੋਹਤ ਅਤੇ ਜਾਚਕ ਦਾਤਾ ਕਿਸੇ ਦਾ ਵੀ ਇੰਨਾ ਪੱਕਾ ਨਾਤਾ ਨਹੀਂ ਜਿੰਨਾ ਕਿ ਸਾਧ ਸੰਗਤ ਦਾ ਨਾਤਾ ਹੈ ।

*ਨਹੀ ਦਦਸਾਰ ਪਿਤਾ ਪਿਤਾਮਾ ਪਰ ਪਿਤਾਮਾ*
*ਸਜਨ ਕੁਟੰਬ ਸੁਤ ਬਾਂਧਵ ਨਾ ਭ੍ਰਾਤਾ ਹੈ।*
*ਨਹੀ ਨਨਸਾਰ ਮਾਤਾ ਪਰਮਾਤਾ ਬ੍ਰਿਧ ਮਾਤਾ,*
*ਮਾਮੂ ਮਾਮਾ ਮਾਸੀ ਮੌਸਾ ਬ੍ਰਿਬਿਧਿ ਬਿਖਯਾਤਾ ਹੈ।*
*ਨਹੀ ਸਸੁਰਾਰ ਸਾਸ ਸਸੁਰਾ ਔਸਾਰੋ ਸਾਰੀ,*
*ਨਾਹੀ ਬਿਰਤੀਸੁਰ ਔ ਜਾਚਕ ਨਾ ਦਾਤਾ ਹੈ।*
*ਅਸਨ ਬਸਨ ਧਨ ਧਾਮ ਕਾਹੂੰ ਮੈ ਨਾ ਦੇਖਿਓ*
*ਜੈਸਾ ਗੁਰਸਿੱਖ ਸਾਧ ਸੰਗਤ ਕੋ ਨਾਤਾ ਹੈ।*

ਇਹ ਸਲੋਕ ਦਿੱਲੀ ਨਾਲ ਸਬੰਧਤ ਨਹੀਂ ਸਗੋਂ ਬੁਢਾਪੇ ਦਾ ਅੰਤ ਤੇ ਮੌਤ ਦਾ ਸਮਾਂ ਸਾਡੇ ਸਾਹਮਣੇ ਲਿਆ ਰਿਹਾ ਹੈ । ਪੰਡਤ ਗੁਲਾਬ ਸਿੰਘ ਜੀ ਇਸ ਵਿਸ਼ੇ ਤੇ ਇਕ ਸਵੈਯਾ ਲਿਖਦੇ ਹਨ–

ਤਨ ਕੇ ਬਲ ਨੇ ਅਬ ਪੀਠ ਦਈ, ਅਰੁ ਹਾਰ ਪਰੇ ਦ੍ਰਿਗ ਬਾਲ ਸੰਗਾਤੀ ।
ਤਜਿ ਕੇ ਇਹ ਲੋਕ ਬਿਖੈ ਹਮ ਕੋ, ਚਲ ਆਪ ਗਏ ਸੁਰਲੋਕ ਸੁਜਾਤੀ ।
ਜਗਮੀਤ ਸਖਾ ਮੁਖ ਫੇਰ ਗਏ, ਅਬ ਸੇਵਕ ਨਾਹਿੰ ਪੁਛੈ ਮਮਬਾਤੀ ।
ਮਮ ਆਹਿ ਪਲਾਂਗਮ ਹੇ ਤ੍ਰਿਸ਼ਨੇ, ਇਕ ਤੂੰ ਮਮ ਸੰਗ ਰਹੀ ਦਿਨ ਰਾਤੀ ।

ਜਦੋਂ ਕੋਈ ਮਰ ਜਾਂਦਾ ਹੈ ਤਾਂ ਸੰਗ-ਸਾਥ ਸ਼ਮਸ਼ਾਨ ਘਾਟ ਤੱਕ ਜਾਏਗਾ । ਰੋਜ਼ਾਨਾ ਸਵੇਰੇ ਉਠ ਕੇ ਵੱਡਾ ਪੁੱਤਰ ਡਰਾਉਣੀ ਧਾਹ ਮਾਰਦਾ ਸੀ ਕਿ ਕਿਤੇ ਰੂਹ ਵਾਪਸ ਆ ਗਈ ਤਾਂ ਮੁਸ਼ਕਿਲ ਹੋਵੇਗੀ, ਪਿਤਾ ਜੀ ਘਰ ਆ ਗਏ ਤਾਂ ਸਾਨੂੰ ਘਰ ਬਦਲਣਾ ਪਵੇਗਾ। ਇਹ ਹੈ ਬਿਪਤਾ ।

ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ ॥

(ਸਿਰੀ ਰਾਗ ਤ੍ਰਿਲੋਚਨ ਜੀ, ਪੰਨਾ ੯੨)

ਇਥੇ ਪ੍ਰਮਾਤਮਾ ਦੀ ਹੀ ਟੇਕ ਹੈ, ਇਹ ਔਖਾ ਰਸਤਾ ਬਿਪਤਾ ਹੈ ਪਰ–

ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥
ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥
ਜਹ ਮਹਾ ਭਇਆਨ ਤਪਤਿ ਬਹੁ ਘਾਮ ॥
ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ ॥

(ਸੁਖਮਨੀ ਸਾਹਿਬ, ਪੰਨਾ ੨੬੪)

੫੬.

*ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ॥*
*ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ॥ ੫੬॥*

**ਪਦ ਅਰਥ :** ਸਾਧੂ = ਪਰਉਪਕਾਰੀ। ਕਿਨ = ਜਿਸ ਕਿਸੇ ਨੇ। ਗੁਰਮੰਤ= ਗੁਰੂ ਦਾ ਮੰਤ੍।

**ਅਰਥ :** ਨਾਨਕ ਕਹਿੰਦਾ ਹੈ ਅੰਤ ਸੰਗ ਸਾਥ ਵਿਚ ਜਾਂ ਤਾਂ ਨਾਮ ਰਿਹਾ ਜਾਂ ਗੋਬਿੰਦ ਰੂਪ ਗੁਰੂ ਰਿਹਾ ਜਾਂ ਸਾਧੂ ਪਰਉਪਕਾਰੀ ਉਹ ਸਿੱਖ ਰਿਹਾ, ਜਿਸ ਨੇ ਗੁਰੂ ਦਾ ਮੰਤ੍ਰ ਜਪਿਆ।

**ਭਾਵ ਅਰਥ :** ਇਸ ਸਲੋਕ ਨੂੰ ਪੜ੍ਹ ਕੇ ਵਾਧੂ ਘੜੀਆਂ ਕਹਾਣੀਆਂ ਬਿਲਕੁਲ ਹੀ ਬਿਰਥਾ ਹੋ ਜਾਂਦੀਆਂ ਹਨ, ਉਨ੍ਹਾਂ ਦੀ ਅਸਲੀਅਤ ਉਘੜ ਕੇ ਸਾਹਮਣੇ ਆ ਜਾਂਦੀ ਹੈ।

ਬਿਰਥਾ ਤੇ ਮਿਥਿਆ ਸੰਗ ਸਾਥ ਦਾ ਪਹਿਲੇ ਸਲੋਕਾਂ ਵਿਚ ਬਹੁਤ ਹੀ ਜ਼ਿਕਰ ਆ ਚੁੱਕਾ ਹੈ, ਫਿਰ ਇਕ ਪ੍ਰਸ਼ਨ ਸੀ ਕਿ ਅਸਲੀ ਸੰਗ-ਸਾਥ ਕਿਹੜਾ ?

*ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ*
*ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨਾ ਜਾਹੀ ਛੋੜਿ॥*

(ਸਲੋਕ ਡਖਣੇ ਮ: ੫, ਪੰਨਾ ੧੧੦੨)

ਅਸਲ ਸੰਗ-ਸਾਥ ਦਾ ਹੀ ਜ਼ਿਕਰ ਇਸ ਸਲੋਕ ਵਿਚ ਹੈ ਕਿ ਨਾਮ ਰਹੇਗਾ, ਜਪਣ ਵਾਲਾ ਪਰਉਪਕਾਰੀ ਸਾਧੂ ਰਹੇਗਾ, ਜਪਾਉਣ ਵਾਲਾ ਸਤਿਗੁਰੂ ਰਹੇਗਾ। ਇਹ ਤਿੰਨ ਸਦਾ ਲਈ ਅਮਰ ਹਨ, ਨਾਮ, ਸਤਿਗੁਰੂ ਤੇ ਸਿੱਖ। ਅੰਤਮ ਸਮੇਂ ਜੀਵ ਦਾ ਹੋਰ ਕਿਸੇ ਸਾਥ ਨਹੀਂ ਦੇਣਾ; ਨਾਮ, ਸਤਿਗੁਰੂ ਤੇ ਸਿੱਖ ਇਹ ਹੀ ਸੱਚੇ ਸਾਥੀ ਹਨ।

ਨਾਮ ਬਹੁ-ਅਰਥਕ ਸ਼ਬਦ ਹੈ, ਨਾਮ ਗੁਣ-ਵਾਚਕ ਵੀ ਹਨ, ਜਿਨ੍ਹਾਂ ਨੂੰ ਲਿਆਂ, ਕਿਸੇ ਵਸਤ ਦਾ ਰੂਪ ਰੰਗ ਤਸੱਵਰ ਵਿਚ ਆ ਜਾਵੇ। ਨਾਮ ਸਿਫਾਤੀ ਵੀ ਹਨ, ਜਿਨ੍ਹਾਂ ਨਾਵਾਂ ਨਾਲ ਕਿਸੇ ਵਸਤੂ ਦੀਆਂ ਸਿਫ਼ਤਾਂ ਸਾਹਮਣੇ ਆ ਜਾਣ। ਨਾਮ ਜਾਤੀ ਵੀ ਹਨ, ਜਿਨ੍ਹਾਂ ਨਾਵਾਂ ਨਾਲ ਕਿਸੇਵਸਤੂ ਦਾ ਅਸਲ ਸਾਹਮਣੇ ਆ ਜਾਏ। ਪ੍ਰਮਾਤਮਾ ਅਰੂਪ ਹੈ, ਇਸ ਲਈ ਰੂਪ ਪ੍ਰਗਟ ਕਰਨ ਵਾਲਾ ਕਿਹੜਾ ਨਾਮ ਉਸ ਨਾਲ ਜੋੜੀਏ।

ਹਾਂ ਪ੍ਰਮਾਤਮਾ ਵਿਚ ਸਿਫਤਾਂ ਬੇਅੰਤ ਹਨ, ਇਸ ਲਈ ਉਸ ਦੇ ਸਿਫ਼ਾਤੀ ਨਾਮ ਬਹੁਤ ਹਨ –

*ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨਾ ਜਾਹੀ ਤੇਰੇ ਗੁਣ ਕੇਤੇ ।*
(ਆਸਾ ਮਹਲਾ ੧, ਪੰਨਾ ੩੫੮)

ਜਾਤੀ ਨਾਮ ਉਸ ਦਾ ਕਿਵੇਂ ਕਹੀਏ, ਉਸ ਦੀ ਜਾਤ ਬਾਰੇ ਕੀ ਵਿਆਖਿਆ ਕਰਾਂਗੇ ।

*ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥* (ਗਉੜੀ ਸੁਖਮਨੀ, ਪੰਨਾ ੨੮੪)

ਜਦੋਂ ਜਾਤ ਦਾ ਮਸਲਾ ਆਇਆ, ਸਿਮਰਨ ਵਾਲਿਆਂ ਉਸ ਦੀ ਜਾਤ ਨੂੰ ਵੀ ਨਾਮ ਆਖਿਆ ਕਿ ਪ੍ਰਮਾਤਮਾ ਨਾਮ ਹੈ । ਨਾਮ ਦੀ ਪ੍ਰਾਪਤੀ ਕੀ ਹੈ ? ਪ੍ਰਮਾਤਮਾ ਦੀ ਪ੍ਰਾਪਤੀ, ਨਾਮ ਕੀ ਹੈ ? ਖ਼ੁਦ ਪ੍ਰਮਾਤਮਾ । ਉਹ ਸਦਾ ਥਿਰ ਹੈ, ਉਸ ਨੂੰ ਜਪਣ ਵਾਲਾ ਤੇ ਜਪਾਉਣ ਵਾਲਾ ਵੀ ਥਿਰ ਹੋ ਗਿਆ । ਇਕ ਭਰਮ ਆਮ ਕਰਕੇ ਪੈਂਦਾ ਹੈ ਕਿ ਸ਼ਾਇਦ ਨਾਮ ਜਪਣ ਵਾਲਿਆਂ ਦੇ ਸਿਰ ਤੇ ਖੜ੍ਹਾ ਹੈ, ਨਹੀਂ ਉਹ ਇਕੱਲਾ ਵੀ ਸਤਿ ਹੈ, ਜਦੋਂ ਕੋਈ ਨਾ ਰਹਿ ਜਾਏ ਉਹ ਤਾਂ ਵੀ ਰਹਿੰਦਾ ਹੈ । ਸਤਿਗੁਰੂ ਇਸੇ ਲਈ ਕਹਿੰਦੇ ਹਨ ਕਿ ਕਿਰਤਮ ਨਾਮ ਕਿੰਨੇ ਜ਼ੁਬਾਨ ਜਪੇ ਪਰ ਸਭ ਤੋਂ ਪਹਿਲਾ ਨਾਮ ਸਤਿਨਾਮੁ ਹੈ । ਜੋ ਪਹਿਲਾਂ ਹੈ, ਅਖੀਰਲਾ ਵੀ ਉਹੀ ਰਹੇਗਾ ।

ਰਿਜ਼ਕ ਲੈਣ ਵਾਲਾ ਕੋਈ ਨਾ ਰਿਹਾ ਤਾਂ ਰਾਜ਼ਕ ਕਿਸ ਨੇ ਕਹਿਣਾ ਹੈ । ਪਾਪੀ ਕੋਈ ਨਾ ਰਿਹਾ ਤਾਂ ਪਤਿਤ ਪਾਵਨ ਨਾਮ ਕਿਵੇਂ ਰਹੇਗਾ ।

*ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥*
*ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥*
(ਸਿਰੀ ਰਾਗ ਰਵਿਦਾਸ ਜੀ, ਪੰਨਾ ੯੩)

ਪਰ ਇਕ ਗੱਲ ਸਪੱਸ਼ਟ ਹੈ ਕਿ ਕੋਈ ਵੀ ਨਾ ਰਹੇ, ਉਸ ਦੀ ਹੋਂਦ ਤੇ ਹੈ, ਉਹ ਹਸਤੀ ਤੇ ਹੈ, ਤੂੰ ਸਤ ਹੈ । ਇਹ ਤਾਂ ਮਗਰ ਬੱਚਦਾ ਹੈ–

*ਸਤਿ ਨਾਮੁ ਤੇਰਾ ਪਰਾ ਪੂਰਬਲਾ ॥* (ਮਾਰੂ ਮਹਲਾ ੫, ਪੰਨਾ ੧੦੮੩)

ਲਹਿਰਾਂ ਦੇ ਆਸਰੇ ਸਾਗਰ ਨਹੀਂ, ਸਾਗਰ ਦੇ ਆਸਰੇ ਲਹਿਰਾਂ ਹਨ । ਸਾਧੂ ਸੰਤਾਂ ਦੇ ਆਸਰੇ ਨਾਮ ਨਹੀਂ ਸਗੋਂ ਨਾਮ ਕਰਕੇ, ਨਾਮ ਜਪਣ ਵਾਲਿਆਂ ਦੀ ਸ਼ੋਭਾ ਤੇ ਵਡਿਆਈ ਹੈ । ਗੁਰੂ ਤੇ ਸਿੱਖ ਨਾਮ ਦੇ ਆਸਰੇ ਥਿਰ ਹਨ ।

ਮੁਕਤੀ ਬਾਰੇ ਗੁਰਮਤਿ ਵਿਚ ਤਿੰਨ ਖਿਆਲ ਹਨ ਕਿ ਪ੍ਰਮਾਤਮਾ ਮੁਕਤੀ ਦਾਤਾ ਹੈ, ਫਿਰ ਗੁਰੂ ਮੁਕਤੀ ਦਾਤਾ ਹੈ, ਸੰਗਤ ਮੁਕਤੀ ਦਾਤਾ ਹੈ ।

*ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ ॥*

(ਵਾਰਾਂ ਤੇ ਵਧੀਕ, ਪੰਨਾ ੧੪੨੪)

*ਜੇ ਕੋ ਗੁਰੂ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ ॥*

(ਰਾਮਕਲੀ ਅਨੰਦ, ਪੰਨਾ ੯੨੦)

*ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹਿ ਪ੍ਰਭ ਕੀ ਸਰਨਿ ਪਰਿਓ ॥*

(ਮਾਰੂ ਨਾਮਦੇਵ ਜੀ, ਪੰਨਾ ੧੧੦੫)

ਅਸਲ ਵਿਚ ਨਾਮ ਹੀ ਮੁਕਤੀ ਦਾਤਾ ਹੈ । ਪ੍ਰਮਾਤਮਾ ਵੀ ਨਾਮ ਹੈ, ਗੁਰੂ ਵੀ ਨਾਮ ਹੈ, ਸਿੱਖ ਵੀ ਨਾਮ ਹੈ । ਨਾਮ ਦੀ ਬਰਕਤ ਗੁਰੂ ਵਿਚ ਹੈ, ਸਿੱਖ ਵਿਚ ਹੈ, ਤਾਰੇਗਾ ਨਾਮ ਹੀ । ਇਸ ਸਲੋਕ ਦਾ ਭਾਵ ਹੈ, ਬਾਕੀ ਸੰਗ ਸਾਥ ਝੂਠੇ ਹਨ । ਕਿਸੇ ਨਹੀਂ ਨਿਭਣਾ, ਸਦਾ ਨਿਭੇਗਾ ਰਹੇਗਾ ਨਾਮ, ਸਤਿਗੁਰੂ ਅਤੇ ਜਪਣ ਵਾਲਾ ।

੫੭

**ਰਾਮ ਨਾਮੁ ਉਰਿ ਮਹਿ ਗਹਿਓ ਜਾ ਕੈ ਸਮ ਨਹੀ ਕੋਇ ॥**
**ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥੫੭॥**

**ਪਦ ਅਰਥ :** **ਉਰਿ** = ਹਿਰਦਾ । **ਗਹਿਓ** = ਪਕੜਿਆ । **ਸਮ** = ਸਮਾਨ। **ਸੰਕਟ** = ਕਲੇਸ਼ ।

**ਅਰਥ :** ਹੇ ਪ੍ਰਭੂ ! ਮੈਂ ਰਾਮ ਨਾਮ ਹਿਰਦੇ ਵਿਚ ਦ੍ਰਿੜ੍ਹ ਕਰ ਲਿਆ ਹੈ, ਜਿਸ ਵਰਗਾ ਹੋਰ ਕੋਈ ਨਹੀਂ ਹੈ । ਜਿਸ ਨੂੰ ਚੇਤੇ ਕੀਤਿਆਂ ਸਾਰੇ ਕਲੇਸ਼ ਮੁੱਕ ਜਾਂਦੇ ਹਨ ਅਤੇ ਆਪ ਦੇ ਦਰਸ਼ਨ ਹੋ ਜਾਂਦੇ ਹਨ ।

**ਭਾਵ ਅਰਥ :** ਆਖਰੀ ਸਲੋਕ ਵਿਚ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਨਾਮ ਦਾ ਟਿਕਾਣਾ ਤੇ ਵਡਿਆਈ ਅਤੇ ਨਾਮ ਸਿਮਰਨ ਦਾ ਫਲ ਦਸਦੇ ਹਨ। ਜਿਵੇਂ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸੁਖਮਨੀ ਦਾ ਟਿਕਾਣਾ, ਭਗਤ ਜਨਾਂ ਦਾ ਮਨ ਦੱਸਿਆ ਸੀ–

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥*
*ਭਗਤ ਜਨਾ ਕੈ ਮਨਿ ਬਿਸ੍ਰਾਮ ॥*

(ਸੁਖਮਨੀ ਪੰਨਾ ੨੬੨)

ਇਸੇ ਤਰ੍ਹਾਂ ਇਸ ਸਲੋਕ ਵਿਚ ਕਿਹਾ ਹੈ ਕਿ ਰਾਮ ਨਾਮ ਦਾ ਟਿਕਾਣਾ ਤਾਂ ਮਨੁੱਖ ਦਾ ਹਿਰਦਾ ਹੈ । ਬਾਕੀ ਟਿਕਾਣੇ ਤਾਂ ਰਸਤੇ ਦੇ ਪੜਾਅ ਹਨ, ਜਿਵੇਂ ਭੋਜਨ ਤੂੰ ਰਸਤੇ ਵਿਚ ਕਿਤੇ ਰੱਖ ਲਵੇਂ, ਭਾਵੇਂ ਚਾਂਦੀ ਦੇ ਬਰਤਨਾਂ ਵਿਚ ਪਾ, ਭਾਵੇਂ ਸੋਨੇ ਦੇ ਬਰਤਨਾਂ ਵਿਚ ਪਾ, ਪਰ ਭੋਜਨ ਦਾ ਅਸਲ ਟਿਕਾਣਾ ਤਾਂ ਤੇਰਾ ਪੇਟ ਹੀ ਹੈ ।

ਰਾਮ ਨਾਮ ਦਾ ਟਿਕਾਣਾ ਮਨੁੱਖ ਦਾ ਹਿਰਦਾ ਹੈ । ਇਥੇ ਨਾਮ ਨੂੰ ਰਾਮ ਨਾਲ ਜੋੜਿਆ ਹੈ । ਉਹ ਅਵਤਾਰੀ ਰਾਮ, ਜੋ ਦਸ਼ਰਥ ਦਾ ਪੁੱਤਰ ਸੀ, ਦੇ ਉਪਾਸਕ ਨਹੀਂ ਸਨ । ਜਿਥੇ ਉਸ ਰਾਮ ਦਾ ਜ਼ਿਕਰ ਆਇਆ ਹੈ, ਬਾਣੀ ਵਿਚ ਲਿਖਿਆ ਹੈ ਕਿ–

ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥
ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ॥

(ਵਾਰਾਂ ਤੇ ਵਧੀਕ, ਪੰਨਾ ੧੪੧੨)

ਅਥਵਾ—

ਰੋਵੈ ਰਾਮੁ ਨਿਕਾਲਾ ਭਇਆ ॥

(ਰਾਮਕਲੀ, ਪੰਨਾ ੯੫੩)

ਜਿਥੇ ਪ੍ਰਭੂ ਨੂੰ ਰਾਮ ਕਿਹਾ ਹੈ—

ਰਾਮ ਰਾਮ ਬੋਲਿ ਰਾਮ ਰਾਮ ॥ ਤਿਆਗਹੁ ਮਨ ਕੇ ਸਗਲ ਕਾਮ ॥

ਕਿਹੜਾ ਰਾਮ ?

ਜਿਸ ਕੇ ਧਾਰੇ ਧਰਣਿ ਅਕਾਸੁ ॥ ਘਟਿ ਘਟਿ ਜਿਸਕਾ ਹੈ ਪ੍ਰਕਾਸੁ ॥

(ਬਸੰਤ ਮਹਲਾ ੫, ਪੰਨਾ ੧੧੮੨)

ਇਹ ਗੱਲ, ਤਾਂ ਕਹਿਣੀ ਪਈ ਕਿ ਕੁਝ ਬੰਦੇ ਅਵਤਾਰੀ ਰਾਮ ਨਾਲ ਹੀ ਜੁੜੇ ਸਨ । ਸਤਿਗੁਰੂ ਸਾਨੂੰ ਕਿਸੇ ਵਿਅਕਤੀ ਨਾਲ ਜੋੜਨ ਨਹੀਂ ਸਨ ਆਏ, ਸਗੋਂ ਸਰਬ ਸ਼ਕਤੀਮਾਨ ਨਾਲ ਜੋੜਨ ਆਏ ਸਨ ।

ਰਾਮ ਉਹ ਹੈ, ਜੋ ਸਾਰੇ ਰਮਿਆ ਹੈ ਅਤੇ ਉਸ ਦਾ ਟਿਕਾਣਾ ਹੈ ਭਗਤਾਂ ਦਾ ਹਿਰਦਾ । ਬਹੁਤ ਸਾਰੇ ਲੋਕ ਰਾਮ ਨੂੰ ਜ਼ੁਬਾਨ ਤੱਕ ਹੀ ਮਹਿਦੂਦ ਰੱਖ ਰਹੇ ਸਨ, ਕੁਝ ਤਾਂ ਰਾਮ ਨਾਮ ਕਾਗ਼ਜ਼ਾਂ ਤੇ ਲਿਖ ਕੇ ਆਟੇ ਵਿਚ ਲਪੇਟ ਕੇ ਮੱਛੀਆਂ ਨੂੰ ਹੀ ਖੁਆ ਰਹੇ ਸਨ ਕਿ ਬੜਾ ਪੁੰਨ ਹੋਵੇਗਾ, ਚਲੋ ਸਾਡੇ ਹਿਰਦੇ ਤੱਕ ਤੇ ਰਾਮ ਨਾਮ ਪੁੱਜਾ ਨਹੀਂ ਮੱਛੀਆਂ ਦੇ ਪੇਟ ਵਿਚ ਹੀ ਪੁੱਜ ਜਾਏ । ਸਮਝਦੇ ਸਨ ਬੜਾ ਧਾਰਮਿਕ ਕੰਮ ਕਰ ਰਹੇ ਹਾਂ ।

ਗੁਰੂ ਤੇਗ਼ ਬਹਾਦਰ ਜੀ ਰਾਮ ਨਾਮ ਦਾ ਠੀਕ ਟਿਕਾਣਾ ਦੱਸ ਰਹੇ ਹਨ, ਜ਼ੁਬਾਨ ਤੋਂ ਚੱਲ ਕੇ ਕੰਠ ਤੋਂ ਗੁਜ਼ਰ ਕੇ

ਰਾਮ ਨਾਮੁ ਉਰ ਮਹਿ ਗਹਿਓ ॥

ਹਿਰਦੇ ਵਿਚ ਦ੍ਰਿੜ੍ਹ ਕੀਤਾ ਹੈ ।

ਅਗਰ ਜ਼ੁਬਾਨ ਤਕ ਹੀ ਰਾਮ ਨਾਮ ਰਹਿ ਗਿਆ ਤਾਂ ਭਗਤ ਬੌਣਾ ਰਹਿ ਜਾਏਗਾ ਤੇ ਉਸ ਦਾ ਜੀਵਨ ਹਾਸਾ ਹੀ ਬਣੇਗਾ, ਰਾਮ ਨਾਮ ਕਾਗ਼ਜ਼ਾਂ ਤੱਕ ਹੀ ਨ ਰਹੇ, ਹਿਰਦੇ ਤਕ ਪੁੱਜੇ—

*ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥*

(ਜੈਤਸਰੀ ਮਹਲਾ ੪, ਪੰਨਾ ੬੯੬)

ਉਸ ਨਾਮ ਦੀ ਬਰਾਬਰੀ ਕਰਨ ਵਾਲਾ ਉਸ ਦਾ ਸ਼ਰੀਕ ਕੋਈ ਨਹੀਂ ।

ਪਾਕਪਟਨ ਵਿਚ ਸ਼ੇਖ ਬ੍ਰਹਮ ਨੇ ਗੁਰੂ ਨਾਨਕ ਦੇਵ ਜੀ ਨੂੰ ਪੁੱਛਿਆ ਸੀ ਕਿ ਸਾਹਿਬ ਜੀ ਕੋਈ ਐਸਾ ਕੰਮ ਵੀ ਹੈ, ਜਿਹੜਾ ਰੱਬ ਵੀ ਨਾ ਕਰ ਸਕੇ ? ਸਾਹਿਬ ਇਸ ਵਿਸ਼ੇ ਤੇ ਗੱਲ ਸਮਝਾ ਰਹੇ ਸਨ, ਵਿਚ ਇਹ ਪ੍ਰਸ਼ਨ ਆ ਗਿਆ। ਸਾਹਿਬ ਕਹਿਣ ਲੱਗੇ, ਹਾਂ ਇਕ ਕੰਮ ਹੈ, ਉਹ ਰੱਬ ਨਹੀਂ ਕਰ ਸਕਦਾ, ਉਹ ਵੀ ਦੂਜਾ ਰੱਬ ਨਹੀਂ ਬਣਾ ਸਕਦਾ ।

ਉਹਦਾ ਨਾਮ ਸਿਮਰਿਆਂ ਸੰਕਟ ਮੁੱਕਦੇ ਹਨ । ਅਸਲ ਵਿਚ ਨਾਮ ਭੁਲਣਾ ਹੀ ਸਭ ਤੋਂ ਵੱਡਾ ਸੰਕਟ ਹੈ । ਨਾਮ ਭੁੱਲ ਗਿਆ ਤਾਂ ਹਉਮੈ ਆ ਗਈ, ਹਉਮੈ ਆ ਗਈ ਤੇ ਜੀਵਨ ਵਿਚ ਕੰਡੇ ਵਿਛ ਗਏ । ਜੀਵਨ ਵਿਚ ਕੰਡੇ ਹੋਣ, ਜੋ ਆਪ ਨੂੰ ਵੀ ਚੁੱਭਣ ਤੇ ਦੂਸਰਿਆਂ ਨੂੰ ਵੀ, ਇਹੋ ਤਾਂ ਵੱਡਾ ਸੰਕਟ ਹੈ । ਦੁਸ਼ਮਣੀ ਸੰਕਟ ਪੈਦਾ ਕਰਦੀ ਹੈ, ਇਕ ਦੁਸ਼ਮਣ ਬਣ ਗਿਆ ਤਾਂ ਸਾਰਾ ਜਗਤ ਦੁਸ਼ਮਣ ਹੋ ਜਾਏਗਾ । ਇਕ ਸੱਜਣ ਬਣ ਗਿਆ ਤਾਂ ਸਾਰਾ ਜਗਤ ਸੱਜਣ ਹੋਵੇਗਾ

*ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ ॥*

(ਵਾਰ ਰਾਮਕਲੀ ਮਹਲਾ ੫, ਪੰਨਾ ੯੫੭)

ਸਿਮਰਨ ਨਾਲ ਰਾਜ ਸਵਰੇਗਾ ।

*ਰਾਮੁ ਸਿਮਰਿ ਰਾਮੁ ਸਿਮਰਿ ਇਹੈ ਤੇਰੈ ਕਾਜਿ ਹੈ ॥*

(ਜੈਜਾਵੰਤੀ, ਪੰਨਾ ੧੩੫੨)

ਕਿਸੇ ਮਿੱਤਰ ਦਾ ਨਾਂ ਵੀ ਭੁਲ ਗਿਆ ਹੋਵੇ, ਸਿਰਫ਼ ਉਸਦਾ ਤਸੱਵਰ ਮਨ ਵਿਚ ਆ ਜਾਏ ਤਾਂ ਇਕ ਦਿਨ ਉਹਦਾ ਨਾਂ ਵੀ ਜ਼ੁਬਾਨ ਤੇ ਆ ਜਾਂਦਾ ਹੈ । ਇਕ ਦਿਨ ਉਸਦਾ ਥਾਂ ਵੀ ਦਿਮਾਗ਼ ਵਿਚ ਆ ਜਾਂਦਾ ਹੈ । ਬੇਸ਼ਕ ਭੁੱਲ ਗਏ ਹਾਂ ਪਰ ਉਹ ਪ੍ਰਮਾਤਮਾ ਸਾਡਾ ਸੱਜਣ ਹੈ, ਉਸ ਦੀ ਗੋਦ ਵਿਚ ਅਸੀਂ ਬੜਾ ਅਨੰਦ ਮਾਣਿਆ ਹੈ । ਜਦੋਂ ਉਸ ਦੀ ਯਾਦ ਆਉਂਦੀ ਹੈ ਤਾਂ ਇਕੱਲੀ ਹੀ ਨਹੀਂ, ਸਾਰੇ ਸੁਖ ਨਾਲ ਲਿਆਉਂਦੀ ਹੈ । ਇਹ ਸਿਮਰਨ ਆਉਂਦਾ ਹੀ ਤਾਂ ਹੈ ਕਿ ਜੀਵ ਨੂੰ ਪ੍ਰਮਾਤਮਾ ਤੱਕ ਪਹੁੰਚਾ ਦੇਵੇ। ਸਿਮਰਨ ਇਕ ਪਾਸੇ ਤਾਂ ਜੀਵ ਦੀ ਪੁਕਾਰ ਹੈ ਕਿ ਮੇਰੇ ਮਾਲਕ, ਮੈਂ ਤੈਨੂੰ ਭੁੱਲ ਕੇ ਤੈਥੋਂ ਵਿਛੜ ਕੇ ਬੜਾ ਦੁਖੀ ਹਾਂ, ਤੂੰ ਕਿੱਥੇ ਹੈਂ ? ਮੇਰੀ ਫਰਆਦ ਸੁਣ–

ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾਂ ਪਈਆ ਰਾਹੀ ॥

(ਗੁਜਰੀ ਕੀ ਵਾਰ ਮਹਲਾ ੫, ਪੰਨਾ ੫੨੦)

ਸਿਮਰਨ ਦੂਸਰੇ ਪਾਸੇ ਪ੍ਰਭੂ ਦੀ ਅਵਾਜ਼ ਹੈ ਕਿ ਆ ਮੈਂ ਤੇਰੀ ਇੰਤਜ਼ਾਰ ਵਿਚ ਖੜ੍ਹਾ ਹਾਂ। ਪਹਿਲੇ ਪੜਾਅ ਵਿਚ ਸਿਮਰਨ ਸਾਧਕ ਵਲੋਂ ਪੁਕਾਰ ਹੁੰਦਾ ਹੈ ਪਰ ਜ਼ਰਾ ਅੱਗੇ ਚਲੀਏ ਫਿਰ ਪ੍ਰਮਾਤਮਾ ਦਾ ਦਿਲਾਸਾ ਬਣ ਜਾਂਦਾ ਹੈ। ਇਸੇ ਲਈ ਸਿਮਰਨ ਵਿਚ ਪਹਿਲਾਂ ਰੋਣਾ ਵੀ ਹੁੰਦਾ ਹੈ ਪਰ ਫਿਰ ਸਿਮਰਨ ਮਸਤੀ ਬਣ ਜਾਂਦਾ ਹੈ, ਅਨੰਦ ਬਣ ਜਾਂਦਾ ਹੈ। ਸਿਮਰਨ ਕਰਨ ਵਾਲਾ ਕਿਤੇ ਹੱਸ ਵੀ ਪੈਂਦਾ ਹੈ, ਸੰਕਟ ਮੁੱਕ ਜਾਂਦੇ ਹਨ।

ਸਿਮਰਨ ਪਹਿਲਾਂ ਸੰਕਟ ਦੂਰ ਕਰ ਦਿੰਦਾ ਹੈ, ਫਿਰ ਸਤ ਚਿਤ ਅਨੰਦ ਪ੍ਰਮਾਤਮਾ ਦੇ ਦਰਸ਼ਨ ਕਰਵਾ ਦਿੰਦਾ ਹੈ।

